# ਤਰਕਸ਼ੀਲ

- ਕਰਾਮਾਤਾਂ
- ਤੁਸੀਂ ਕਿੱਥੇ ਰਹਿੰਦੇ ਹੋ ?
- ਸੁਪਨਿਆਂ ਦਾ ਮਨਮੋਹਕ ਸੰਸਾਰ
- ਪੜ੍ਹਿਆਂ-ਲਿਖਿਆਂ ਦੀ ਅਗਿਆਨਤਾ
- ਅੰਧ-ਵਿਸ਼ਵਾਸਾਂ ਬਾਰੇ ਇਕ ਸਰਵੇਖਣ
- ਬਿਹਾਰੀ ਬਾਬਾ ਨਾਗਪੁਰ ਦੀ ਜੇਲ੍ਹ ਵਿਚ

ਨਵੰਬਰ-ਦਸੰਬਰ/94



ਕੀਮਤ : 5/- ਰੁਪਏ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਗੀਤ

## ਕਹਾਣੀ ਸੁਣੋ ਸੁਣਾਵਾਂ......

—ਜਗਸੀਰ ਜੀਦਾ

ਕਹਾਣੀ ਸੁਣੋ ਸੁਣਾਵਾਂ ਮੈਂ ਪੀਰਾਂ ਤੇ ਚੇਲਿਆਂ ਦੀ,
ਪੀਰ ਖਾਂਦੇ ਐ ਖੀਰ ਤੇ ਭੇਟਾ ਮੁਰਗੇ ਲੇਲਿਆਂ ਦੀ।
ਚੜ੍ਹਿਆ ਤਾਪ ਬੁਝਾਉਣ ਲੱਗਾ, ਮਿੱਠੂ ਕੇ ਭੋਲੂ ਨੂੰ,
ਚੇਲਾ ਚਿਮਟਾ ਚੱਕ ਡਗਾ ਡਗ ਡੱਗਾ ਢੋਲੂ ਨੂੰ।
ਕਹਿੰਦਾ ਮੈਂ ਚੋਟੀ ਦਾ ਸਿਆਣਾ ਦੁਨੀਆਂ ਮੰਨਦੀ ਮੇਲਿਆਂ ਦੀ
ਕਹਾਣੀ ਸੁਣੋ............

ਦੇਹ ਮਿਰਚਾਂ ਦੀ ਧੂਣੀ, ਚੇਲਾ ਕੱਢਣ ਭੂਤ ਲੱਗਾ.
ਹੱਥੀਂ ਜੁੰਡੇ ਫੜਕੇ, ਚਿਮਟਾ ਮੌਰਾਂ ਦੇ ਵਿਚ ਜੜਨ, ਉਹਦਾ ਨਿਕਲਣ ਮੂਤ ਲੱਗਾ,
ਕਹਿੰਦਾ ਬੋਲ ਜ਼ਰਾ ਮੁੱਖ ਖੋਲ੍ਹ, ਤੂੰ ਕੌਣ ਸੁਗੀਨਣ ਡੇਲਿਆਂ ਦਾ,
ਕਹਾਣੀ ਸੁਣੋ............

ਬੁੜ੍ਹੀਏ ਨੂੰਹ ਤੇਰੀ ਨੂੰ ਚੀਜ਼ ਓਪਰੀ ਦਿਸਦੀ ਨੰਗੀ ਐ,
ਪੀਰ ਕੁਰੜੀਆ, ਭੈਰੋਂ ਛੜੀਆ ਅਤੇ ਮਸਾਣੀ ਸੰਗੀ ਐ,
ਨਾਹ ਧੋ ਚੁਰਸਤਿਓਂ ਲੰਘੀ, ਲਾ ਕੇ ਅਤਰ ਫੁਲੇਲਿਆਂ ਦੀ,
ਕਹਾਣੀ ਸੁਣੋ............

ਖੇਤਪਾਲ ਬਾਬੇ ਦਾ ਜੰਡ ਤੇ ਤੇਲ ਢਲਾਉਂਦੇ ਐ,
ਪਰ ਲੱਤ ਚੱਕ ਕੁੱਤੇ ਉੱਥੇ ਮੂਤ ਦੀ ਧਾਰ ਚਲਾਉਂਦੇ ਐ,
ਜੋ ਆਪ ਔਤ ਹੀ ਮਰ ਗਿਆ, ਉਹਤੋਂ ਕੀ ਸੁੱਖ ਗੁਰਮੇਲਿਆਂ ਦੀ
ਕਹਾਣੀ ਸੁਣੋ............

ਚੰਗਾ ਤੇਰੀ ਫੁਲਕਾ ਚਲਦਾ, ਚੇਲੇ ਅਤੇ ਫ਼ਕੀਰਾਂ ਦਾ.
ਥੰਦੇ ਹੱਥ ਮੂੰਹ ਤੇ ਫੇਰਦਾ, ਨਾਂ ਲੈ ਕੇ ਪੀਰਾਂ ਦਾ,
ਹੋ ਜੇ ਪਹਿਲੇ ਤੜ ਦਾ ਅਧੀਆ, ਤੇ ਬਿਨ ਬਾਂਗੋ ਮੁਰਗਾ ਵਧੀਆ
ਭੇਟਾ ਹੋ ਜੇ ਧੇਲਿਆਂ ਦੀ,
ਕਹਾਣੀ ਸੁਣੋ............

ਲੱਭੇ ਤਵੀਤ ਜਠਾਣੀ, ਢੀਠ ਦਰਾਣੀ ਪੁੱਛ ਲਿਆਂਦੀ ਏ,
ਹੋਣੀ ਕੀ ਖੈਰ, ਪੈ ਗਿਆ ਵੈਰ ਤੇ ਘਰ 'ਚ ਪਈ ਲੜਾਈ ਏ,
ਤੂੰ ਤੂੰ ਮੈਂ ਮੈਂ ਹੋ ਕੇ ਵਰਤੋਂ ਹੋ ਪਈ ਸੇਲਿਆਂ ਦੀ,
ਕਹਾਣੀ ਸੁਣੋ............

ਮਾਰਿਆ ਬੱਕਰਾ ਵੰਡੀ ਸੀਰਨੀ ਮੱਥਾ ਟੇਕਿਆ ਏ,
ਨਾ ਲਾਲਾਂ ਵਾਲਾ, ਨਾ ਖੇਤਪਾਲ ਕਦੇ ਖਾਂਦਾ ਵੇਖਿਆ ਏ,
ਚੇਲਾ ਖੁਸ਼ੀਆਂ ਦੇ ਖੇਡੇ, ਛੱਡੇ ਨਾ ਫੋਲਕ ਕੇਲਿਆਂ ਦੀ
ਕਹਾਣੀ ਸੁਣੋ............

ਭਲਿਆ ਲੋਕਾ! ਕਿਉਂ ਫਸਿਆ ਏਂ ਵਹਿਮਾਂ ਭਰਮਾਂ 'ਚ।
ਛਿਲਕ ਤੇਰੀ ਉਹ ਲਾਹੁੰਦੇ, ਤੈਨੂੰ ਕਹਿੰਦੇ ਫਰਕ ਹੈ ਕਰਮਾਂ 'ਚ।
ਜੋ ਸਾਡੀ ਏ ਕਿਰਤ ਤੇ ਕਾਬਜ, ਵਿੰਨੋ ਚੋਟ ਗੁਲੇਲਿਆਂ ਦੀ,
ਕਹਾਣੀ ਸੁਣੋ ਸੁਣਾਵਾਂ ਮੈਂ ਪੀਰਾਂ ਤੇ ਚੇਲਿਆਂ ਦੀ,
ਪੀਰ ਖਾਂਦੇ ਐ ਖੀਰ ਤੇ ਭੇਟਾ ਮੁਰਗੇ ਲੇਲਿਆਂ ਦੀ।
ਕਹਾਣੀ ਸੁਣੋ............


**ਤਰਕਸ਼ੀਲ**



ਮੁੱਖ ਸੰਪਾਦਕ :
**ਬਲਵਿੰਦਰ ਬਰਨਾਲਾ**
ਫੋਨ ਨੰ: 01679-32122

ਸੰਪਾਦਕੀ ਬੋਰਡ :
**ਰਾਜਪਾਲ ਸਿੰਘ**
**ਅਵਤਾਰ ਗੋਂਦਾਰਾ**
**ਰਣਧੀਰ ਗਿੱਲਪੱਤੀ**
**ਰਾਮ ਸਵਰਨ ਸਿੰਘ**

ਪ੍ਰਬੰਧਕ :
**ਦਲਬੀਰ ਸਿੰਘ**
VPO, ਕਟਾਣੀ ਕਲਾਂ
ਲੁਧਿਆਣਾ—141113
ਫੋਨ : 0161-835268

ਰਚਨਾਵਾਂ ਭੇਜਣ ਲਈ ਪਤਾ :
**ਬਲਵਿੰਦਰ ਬਰਨਾਲਾ**
ਪੋਸਟ ਬਾਕਸ ਨੰ: 22
ਬਰਨਾਲਾ—148101

ਚੰਦੇ ਭੇਜਣ ਲਈ ਪਤਾ :
**ਅਵਤਾਰ ਗੋਂਦਾਰਾ**
ਐਡਵੋਕੇਟ
ਜ਼ਿਲ੍ਹਾ ਅਦਾਲਤ
ਫਰੀਦਕੋਟ (ਪੰਜਾਬ)
ਲਾਈਫ : 250 ਰੁਪਏ
ਸਲਾਨਾ ਚੰਦਾ : 25 ਰੁਪਏ

ਪ੍ਰਕਾਸ਼ਕ :
ਅਵਤਾਰ ਗੋਂਦਾਰਾ ਨੇ ਦੋਰਾਹਾ ਆਰਟ ਪ੍ਰੈਸ, ਦੋਰਾਹਾ ਤੋਂ ਛਪਵਾ ਕੇ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਵਾਸਤੇ ਪ੍ਰਕਾਸ਼ਿਤ ਕੀਤਾ।


ਸੰਪਾਦਕੀ

# ਭਾਰਤ ਅੰਦਰ ਭਾਸ਼ਾਈ ਸੰਕੀਰਨਤਾ ਦਾ ਕੋਹਝਾ ਮੁਜ਼ਾਹਰਾ

ਭਾਰਤ ਵਰਗੇ ਪਛੜੇ ਅਤੇ ਜਹਾਲਤ ਭਰੇ ਦੇਸ਼ ਅੰਦਰ ਅਗਿਆਨਤਾ ਬੱਸ ਲੋਕਾਂ ਦਾ ਕਾਫੀ ਵੱਡਾ ਹਿੱਸਾ ਲਾਈਲੱਗ ਹੈ। ਇਹਨਾਂ ਲਾਈਲੱਗ ਲੋਕਾਂ ਨੂੰ ਮੌਕਾ-ਪ੍ਰਸਤ ਸਿਆਸਤਦਾਨ ਅਤੇ ਲੇਖਕ ਜਦੋਂ ਚਾਹੁਣ ਸਧਾਰਨ ਜਿਹੇ ਮੁਦਿਆਂ ਤੇ ਉਕਸਾਕੇ ਵਰਤ ਸਕਦੇ ਹਨ। ਸਿਖਿਆ ਦੀ ਉੱਚਿਤ ਅਣਹੋਂਦ ਅਤੇ ਜਾਗਰੂਕਤਾ ਦੀ ਘਾਟ ਕਾਰਨ ਇਹ ਲੋਕ ਸੰਕੀਰਨ ਪਹੁੰਚ ਦੇ ਮਾਲਕ ਹੁੰਦੇ ਹਨ। ਅੱਜ ਜਿਥੇ ਦੂਰ ਸੰਚਾਰ ਸਾਧਨਾਂ ਕਾਰਨ ਸਮੁੱਚਾ ਸੰਸਾਰ ਇਕੋ ਦੇਸ਼ ਵਿਚ ਬਦਲਣ ਦੀਆਂ ਸੰਭਾਵਨਾਵਾਂ ਰਖਦਾ ਹੈ ਉਥੇ ਇਹ ਸੰਕੀਰਨ ਪਹੁੰਚ ਵਾਲੇ ਲਾਈਲੱਗ ਲੋਕ ਸਥਾਨਕ ਰੁਝਾਨਾਂ ਦੇ ਸ਼ਿਕਾਰ ਹਨ। ਸਾਡੇ ਧਰਮਾਂ, ਜਾਤਾਂ, ਭਾਸ਼ਾਵਾਂ ਆਦਿ ਦੇ ਸੰਗਲਾਂ ਵਿਚ ਜਕੜੇ ਦੇਸ਼ ਵਿਚ ਲੋਕਾਂ ਦੇ ਆਰਥਿਕ ਮਸਲਿਆਂ ਨੂੰ ਹੱਲ ਕਰਨ ਤੋਂ ਅਸਮਰਥ ਇਹ ਨਿਪੁੰਸਕ ਸਿਆਸਤਦਾਨ ਆਪਣੀ ਮੌਕਾਪ੍ਰਸਤੀ ਜ਼ਾਹਰ ਕਰਦਿਆਂ ਆਪਣੀਆਂ ਵੋਟਾਂ ਬਨਾਉਣ ਲਈ ਇਹਨਾਂ ਲੋਕਾਂ ਦੀ ਭਾਵੁਕ ਪਹੁੰਚ ਅਤੇ ਲਾਈਲੱਗਤਾ ਦਾ ਪੂਰਨ ਲਾਹਾ ਲੈਂਦੇ ਹਨ।

ਬੀ. ਬੀ. ਸੀ. ਲੰਡਨ ਤੋਂ ਲਗਭਗ ਸਾਰੀਆਂ ਕਾਰਜਸ਼ੀਲ ਭਾਸ਼ਾਵਾਂ ਵਿਚ ਖ਼ਬਰਾਂ ਪ੍ਰਕਾਸ਼ਤ ਹੁੰਦੀਆਂ ਹਨ ਪਰੰਤੂ ਅੱਜ ਤਕ ਕਦੇ ਨਹੀਂ ਦੇਖਿਆ ਗਿਆ ਕਿ ਇਸਦਾ ਅੰਗਰੇਜ਼ ਲੋਕਾਂ ਲਈ ਕੋਈ ਖ਼ਤਰਾ ਖੜਾ ਹੋਇਆ ਹੋਵੇ। ਸਾਡੇ ਆਪਣੇ ਦੇਸ਼ ਵਿਚ ਅੰਗਰੇਜ਼ੀ ਬਦੇਸ਼ੀ ਭਾਸ਼ਾ ਵਿਚ ਨਾਂ ਕੇਵਲ ਬੁਲਿਟਨ ਪ੍ਰਸ਼ਾਰਤ ਹੀ ਹੁੰਦੇ ਹਨ ਸਗੋਂ ਟੀ. ਵੀ. ਪਰੋਗਰਾਮਾਂ ਦਾ ਵੱਡਾ ਹਿੱਸਾ ਆਉਂਦਾ ਹੈ। ਇਤਰਾਜ਼ ਵਾਲੀ ਗੱਲ ਤਾਂ ਉਦੋਂ ਕਹੀ ਜਾ ਸਕਦੀ ਹੈ ਜਦ ਸਥਾਨਕ ਟੀ.ਵੀ. ਸੈਂਟਰਾਂ ਤੋਂ ਸਥਾਨਕ ਭਾਸ਼ਾ ਨਾਲ ਵਿਤਕਰਾ ਹੁੰਦਾ ਹੋਵੇ ਜਿਹੜੀ ਉਹਨਾਂ ਲੋਕਾਂ ਦੀ ਮਾਨਸਿਕ ਉਸਾਰੀ ਲਈ ਜ਼ਰੂਰੀ ਹੈ। ਉਰਦੂ ਭਾਸ਼ਾ ਦੇਸ ਅੰਦਰ ਕਾਰਜਸ਼ੀਲ ਭਾਸ਼ਾ ਹੈ ਅਤੇ ਲੋਕਾਂ ਦਾ ਕਾਫੀ ਵੱਡਾ ਹਿੱਸਾ ਨਾਂ ਕੇਵਲ ਘਰਾਂ ਵਿਚ ਬੋਲਦਾ ਹੈ ਸਗੋਂ ਇਸ ਵਿਚ ਵੱਡਮੁੱਲਾ ਸਾਹਿਤ ਵੀ ਰਚਿਆ ਹੋਇਆ ਹੈ। ਕਰਨਾਟਕ ਵਿਚ ਤਾਂ ਇਸ ਦੀ ਹੋਰ ਵੀ ਅਹਿਮੀਅਤ ਹੈ ਜਦ ਇਹ ਉਤਰੀ ਰਾਜਾਂ ਅਤੇ ਦੱਖਣੀ ਰਾਜਾਂ ਵਿਚਕਾਰ ਕੜੀ ਦਾ ਕੰਮ ਕਰਦੀ ਹੈ। ਬੰਗਲੌਰ ਵਿਚ 20 ਤੋਂ ਵੱਧ ਮਨੁੱਖੀ ਜਾਨਾਂ ਦਾ ਜਾਣਾ, ਕੰਨੜ ਕੱਟੜ ਪੰਥੀਆਂ ਅਤੇ ਮੌਕਾਪ੍ਰਸਤ ਸਿਆਸਤਦਾਨਾਂ ਲਈ ਤਾਂ ਭਾਵੇਂ ਵਰਦਾਨ ਹੈ ਪਰ ਇਸ ਨਾਲ ਆਮ ਲੋਕਾਂ ਦਾ ਕੁਝ ਨਹੀਂ ਸੰਵਾਰਨਾ। ਇਸ ਸੰਕੀਰਣ ਅਤੇ ਤਰਕਹੀਣ ਰੁਝਾਣ ਦੀ ਜਿੰਨੀ ਵੀ ਨਿੰਦਿਆ ਕੀਤੀ ਜਾਵੇ ਥੋੜ੍ਹੀ ਹੈ।

# ਕਰਾਮਾਤਾਂ

—ਰਣਧੀਰ ਗਿੱਲਪੱਤੀ

ਭਾਰਤ ਵਿਚ ਲੱਖਾਂ ਵਿਹਲੜ ਪੀਰਾਂ, ਫਕੀਰਾਂ, ਸੰਤਾਂ, ਜੋਤਸ਼ੀਆਂ, ਸਵਾਮੀਆਂ, ਚੇਲਿਆਂ ਤੇ ਬਾਬਿਆਂ ਦੀ ਫੌਜ ਲੋਕਾਂ ਦੀ ਹੱਡ-ਭੰਨਵੀਂ ਕਮਾਈ ਦੇ ਸਿਰ ਤੇ ਪਲ ਰਹੀ ਹੈ। ਇਹਨਾਂ "ਮਹਾਂਪੁਰਸ਼ਾਂ" ਦੇ ਤੋਰੀ-ਫੁਲਕੇ ਤੇ ਐਸ਼ੋ ਇਸ਼ਰਤ ਦਾ ਆਧਾਰ ਲਕਾਈ ਦੇ ਵਿਸ਼ਾਲ ਹਿੱਸਿਆਂ ਦੀ ਗੈਰ-ਵਿਗਿਆਨਕ ਤੇ ਅੰਧ-ਵਿਸ਼ਵਾਸੀ ਮਾਨਸਿਕਤਾ ਹੈ। ਅਜਿਹੀ ਮਾਨਸਿਕਤਾ ਦੇ ਗੁਲਾਮ ਨਾ ਸਿਰਫ ਅਨਪੜ੍ਹ ਲੋਕ ਹੀ ਹਨ ਸਗੋਂ ਵੱਡੀ ਗਿਣਤੀ 'ਚ ਆਪਣੇ ਆਪ ਨੂੰ ਪੜ੍ਹਿਆ ਲਿਖਿਆ ਹੋਣ ਦੀ ਖੁਸ਼ ਫਹਿਮੀ ਪਾਲਣ ਵਾਲੇ ਉਹ ਲੋਕ ਵੀ ਹਨ ਜਿਹਨਾਂ ਕੋਲ ਉੱਚ-ਵਿਦਿਅਕ ਡਿਗਰੀਆਂ ਹੋਣ ਦੇ ਬਾਵਜੂਦ ਉਹਨਾਂ ਦੇ ਦਿਮਾਗ ਤੋਂ ਅੰਧ ਵਿਸ਼ਵਾਸ਼ਾਂ ਦੇ ਜਾਲੇ ਨਹੀਂ ਲਹਿ ਸਕੇ। ਬਿਨਾਂ ਸ਼ੱਕ, ਲੋਕ-ਮਨਾਂ ਵਿਚ ਅੰਧ-ਵਿਸ਼ਵਾਸਾਂ ਦਾ ਧੁੰਦ-ਗੁਬਾਰ ਕਾਇਮ ਰੱਖਣ ਦੀ ਮੁਕੰਮਲ ਜ਼ਿੰਮੇਂਵਾਰੀ ਸਾਡੀ ਮੌਜੂਦਾ ਸਮਾਜਿਕ-ਰਾਜਨੀਤਿਕ ਵਿਵਸਥਾ ਸਿਰ ਆਉਂਦੀ ਹੈ, ਜਿਸ ਵਲੋਂ ਸੰਚਾਲਤ ਕੀਤੇ ਜਾ ਰਹੇ ਸੰਚਾਰ ਸਾਧਨ ਤੇ ਨੁਕਸਦਾਰ ਸਿਖਿਆ-ਪ੍ਰਣਾਲੀ ਲੋਕਾਂ ਤੱਕ ਵਿਗਿਆਨਕ ਚੇਤਨਾ ਦਾ ਸੰਚਾਰ ਕਰਨ ਵਿਚ ਅਸਫਲ ਸਿੱਧ ਹੋਈ ਹੈ।

ਅੰਧ-ਵਿਸ਼ਵਾਸਾਂ ਦੀ ਫ਼ਸਲ ਤੇ ਪਲ ਰਹੇ ਇਹ 'ਬਾਬੇ' ਲੋਕਾਂ ਚੇ ਨੀਵੇਂ ਚੇਤਨਾ ਪੱਧਰ ਦਾ ਫਾਇਦਾ ਉਠਾਉਂਦੇ ਹੋਏ ਸਾਧਾਰਨ ਹੱਥ ਦੀ ਸਫਾਈ ਦੇ ਟ੍ਰਿਕਾਂ ਰਾਹੀਂ ਆਪਣਾ ਪ੍ਰਭਾਵ ਜਮਾਉਂਦੇ ਹਨ। ਰਸਾਇਣਕ ਪਦਾਰਥਾਂ ਦੇ ਗੁਣਾਂ ਅਤੇ ਵਿਗਿਆਨ ਦੇ ਭੌਤਿਕ ਨਿਯਮਾਂ ਤੋਂ ਅਣਜਾਣ ਭੋਲੀ-ਭਾਲੀ ਜਨਤਾ ਨੂੰ "ਚਮਤਕਾਰ" ਵਿਖਾ ਕੇ ਜਾਂ ਫਿਰ ਪ੍ਰੈਕਟਿਸ ਰਾਹੀਂ ਹਾਸਲ ਕੀਤੀ ਹੱਥ ਦੀ ਸਫਾਈ ਦੀ ਮਹਾਰਤ ਦਾ ਮੁਜ਼ਾਹਰਾਂ ਕਰਕੇ ਇਹ "ਬਾਬੇ" ਲੋਕਾਂ ਦੀ ਸੋਚ ਨੂੰ ਅੰਧ-ਵਿਸ਼ਵਾਸਾਂ ਨਾਲ ਅਤੇ ਆਪਣੀ ਝੋਲੀ ਨੂੰ ਧਨ ਨਾਲ ਮਾਲਾ-ਮਾਲ ਕਰਦੇ ਹਨ।

ਮਰਕਿਊਰਿਕ ਕਲੋਰਾਈਡ ਇਕ ਅਜਿਹਾ ਰਸਾਇਣ ਜੋ ਐਲੂਮੀਨੀਅਮ ਉੱਪਰ ਕ੍ਰਿਆ ਕਰਕੇ ਸਵਾਹ ਵਰਗਾ ਪਦਾਰਥ ਪੈਦਾ ਕਰਦਾ ਹੈ। ਕਿਰਿਆ ਕਰਦੇ ਸਮੇਂ ਇਹ ਇਸ ਧਾਤ ਵਿਚ ਗਰਮੀ ਵੀ ਉਪਜਾਉਂਦਾ ਹੈ। ਇਸ ਰਸਾਇਣ ਦੇ ਇਸ ਭੇਤ ਤੋਂ ਜਾਣੂ 'ਬਾਬੇ' ਇਸ ਦੀ ਵਰਤੋਂ ਆਪਣੇ ਜਾਲ ਵਿਚ ਫਸੇ ਕਿਸੇ ਮਾਨਸਿਕ ਰੋਗੀ ਨੂੰ ਪਿਲਾਏ ਗਏ ਅਖੌਤੀ ਤਵੀਤਾਂ ਨੂੰ ਬਾਹਰ ਕੱਢਣ ਲਈ ਕਰਦੇ ਹਨ। ਉਹ ਐਲੂਮੀਨੀਅਮ ਦੀ ਕਿਸੇ ਗਿਲਾਸੀ ਜਾਂ ਡੱਬੀ (ਆਮ ਤੌਰ ਤੇ ਟੀਨੋਪਾਲ ਵਾਲੀ ਡੱਬੀ ਦੇ ਅੰਦਰ ਪਹਿਲਾਂ ਹੀ ਰਸਾਇਣ ਲਗਾ ਦਿੰਦੇ ਹਨ। ਫਿਰ ਇਸ ਡੱਬੀ ਨੂੰ ਮਰੀਜ਼ ਦੀ ਨਾਭੀ ਆਦਿ ਤੇ ਮੂਧੀ ਰੱਖ ਕੇ ਕੁੱਝ ਪਲਾਂ ਲਈ ਮੰਤਰ ਆਦਿ ਪੜ੍ਹਨ ਦਾ ਪਾਖੰਡ ਰਚਦੇ ਹਨ। ਇੰਨੀ ਦੇਰ ਤੱਕ ਡੱਬੀ ਦੇ ਅੰਦਰ ਰਸਾਇਣਕ ਕਿਰਿਆ ਰਾਹੀਂ ਸਵਾਹ ਪੈਦਾ ਹੋ ਜਾਂਦੀ ਹੈ। 'ਬਾਬਾ' ਡੱਬੀ ਵਿਚ ਪੈਦਾ ਹੋਈ ਸਵਾਹ ਨੂੰ ਰੋਗੀ ਦੇ ਅੰਦਰੋਂ ਕੱਢੇ ਗਏ ਤਵੀਤ ਦਸਦਾ ਹੈ। ਇਸ ਤਰ੍ਹਾਂ ਰੋਗੀ ਦੇ ਮਨ ਉੱਪਰ ਅੰਧ-ਵਿਸ਼ਵਾਸ ਦੀ ਪੰਡ ਭਾਰੀ ਤੇ ਉਸਦੀ ਜੇਬ ਹੌਲੀ ਹੋ ਜਾਂਦੀ ਹੈ।

ਇਕ ਟਰੱਕ ਡਰਾਈਵਰ ਨੇ ਦੱਸਿਆ ਕਿ ਜਦ ਡੱਬਵਾਲੀ—ਸਿਰਸਾ ਰੋਡ 'ਤੇ ਉਸਨੇ ਚਾਹ ਪਾਣੀ ਪੀਣ ਲਈ ਇਕ ਢਾਬੇ ਉੱਪਤ ਗੱਡੀ ਰੋਕੀ ਤਾਂ ਉੱਥੇ ਪਹਿਲਾਂ ਹੀ ਮੌਜੂਦ ਇਕ ਭਗਵੇਂ ਕੱਪੜਿਆਂ ਵਾਲੇ 'ਸੰਤ' ਨੇ ਉਸ ਨੂੰ ਭਰਮਾ ਲਿਆ। ਉਸਨੇ ਡਰਾਈਵਰ ਨੂੰ ਕੁੱਝ ਦੂਰੀ ਤੋਂ ਮਿੱਟੀ ਦੀ ਮੁੱਠ ਭਰਕੇ ਲਿਆਉਣ ਲਈ ਕਿਹਾ। ਫਿਰ ਉਸ ਨੇ ਮਿੱਟੀ ਨੂੰ ਚੱਖ ਕੇ ਸੁਆਦ ਦੱਸਣ ਲਈ ਆਖਿਆ। ਜਦ ਡਰਾਈਵਰ ਨੇ ਮਿੱਟੀ ਦਾ ਸੁਆਦ ਮਿੱਟੀ ਵਰਗਾ ਹੀ ਦੱਸਿਆ ਤਾਂ 'ਸੰਤ' ਨੇ ਉਹ ਮਿੱਟੀ ਆਪਣੇ ਹੱਥ ਵਿਚ ਲੈ ਕੇ ਨਿਗਾਹ ਅਕਾਸ਼ ਵੱਲ ਘੁਮਾਈ ਤੇ ਅਖੌਤੀ ਮੰਤਰ ਪੜ੍ਹਿਆ। ਇਸ ਤੋਂ ਬਾਅਦ ਡਰਾਈਵਰ ਨੇ ਮਿੱਟੀ ਚੱਖੀ ਤਾਂ ਸੁਆਦ ਮਿੱਠਾ ਸੀ। ਬੇਹੱਦ ਪ੍ਰਭਾਵ ਅਧੀਨ ਆਏ ਡਰਾਈਵਰ ਨੂੰ ਮੰਤਰ ਮੁਗਧ ਕਰਨ ਲਈ 'ਸੰਤ' ਨੇ ਨਿੰਮ ਦੇ ਕੌੜੇ ਪੱਤੇ ਨੂੰ ਮਿੱਠਾ ਕਰ ਦਿਖਾਇਆ। "ਪਹੁੰਚੇ ਹੋਏ ਸੰਤ" ਦੇ ਪ੍ਰਭਾਵ ਹੇਠ ਆਏ ਡਰਾਈਵਰ ਨੇ ਆਪਣੀ ਜੇਬ ਵਿਚਲੇ ਸਾਰੇ 27 ਰੁਪਏ 'ਸੰਤ' ਦੇ ਚਰਨਾਂ ਵਿਚ ਢੇਰੀ ਕਰ ਦਿੱਤੇ। ਤਰਕਸ਼ੀਲਾਂ ਦਾ ਹੱਥ ਦੀ ਸਫਾਈ ਦਾ ਪ੍ਰੋਗਰਾਮ ਦੇਖਣ ਉਪਰੰਤ ਹੀ ਉੱਕਤ ਡਰਾਈਵਰ ਸਮਝ ਸਕਿਆ ਕਿ ਮਿੱਟੀ ਤੇ ਨਿੰਮ ਦਾ ਪੱਤਾ ਮਿੱਠਾ ਕਰਕੇ ਦਿਖਾਉਣ ਲਈ 'ਸੰਤ' ਨੇ ਆਪਣੇ ਹੱਥ ਨੂੰ ਪਹਿਲਾਂ ਹੀ ਲਗਾਏ ਅਤੀ ਮਿੱਠੇ ਪਦਾਰਥ ਸੈਕਰੀਨ ਦੀ ਵਰਤੋਂ ਕੀਤੀ ਸੀ।



ਇਹਨਾਂ ਸਤਰਾਂ ਦੇ ਲੇਖਕ ਦੇ ਇਕ ਜਾਣੂੰ ਵਿਅਕਤੀ ਨੂੰ ਅਜਿਹਾ ਹੀ ਇਕ ਹੋਰ 'ਬਾਬਾ' ਸਾਇੰਸ ਦੇ ਬੜੇ ਹੀ ਸਾਧਾਰਨ ਪ੍ਰਯੋਗ ਰਾਹੀਂ ਬੁੱਧੂ ਬਣਾਉਣ ਵਿਚ ਸਫਲ ਹੋ ਗਿਆ। 'ਬਾਬੇ' ਨੇ ਗਿਲਾਸ ਨੂੰ ਪਾਣੀ ਨਾਲ ਨੱਕੋ-ਨੱਕ ਭਰ ਕੇ ਉਸ ਉੱਪਰ ਵਿਆਹ ਦਾ ਇਕ ਕਾਰਡ ਰੱਖ ਕੇ ਉੱਪਰੋਂ ਹੱਥ ਨਾਲ ਦਬਾਇਆ ਤੇ ਫਿਰ ਗਿਲਾਸ ਨੂੰ ਉਲਟਾ ਕਰਕੇ ਕਾਰਡ ਦੇ ਹੇਠੋਂ ਹੱਥ ਹੱਟਾ ਦਿੱਤਾ। ਮੂਧੇ ਗਿਲਾਸ ਦੇ ਮੂੰਹ ਉੱਪਰ ਰੱਖੇ ਕਾਰਡ ਦੇ ਆ ਸਰੇ ਗਿਲਾਸ ਅੰਦਰਲਾ ਪਾਣੀ ਰੁਕਿਆ ਰਿਹਾ ਜਿਸਨੂੰ 'ਬਾਬੇ' ਨੇ ਆਪਣੀ 'ਸ਼ਕਤੀ' ਨਾਲ ਪਾਣੀ 'ਬੰਨ੍ਹ' ਲੈਣ ਦਾ ਦਾਅਵਾ ਕਰਕੇ ਆਪਣੇ ਭਗਤ ਤੋਂ ਪੈਰੀਂ ਹੱਥ ਲੁਆਏ। 'ਬਾਬੇ' ਦੀ ਇਸ ਕਰਾਮਾਤ ਤੋਂ ਪ੍ਰਭਾਵਤ ਹੋਇਆ ਉਹ ਵਿਅਕਤੀ 'ਭਗਵਾਨ ਦੇ ਰੂਪ' ਬਾਬੇ ਵਿਰੁੱਧ ਕੋਈ ਗੱਲ ਸੁਨਣ ਨੂੰ ਤਿਆਰ ਨਹੀਂ ਸੀ। ਜਦ ਲੇਖਕ ਨੇ ਪਾਣੀ 'ਬੰਨ੍ਹਣ' ਵਾਲੀ ਉਹੀ ਕਿਰਿਆ ਆਪ ਕਰ ਕੇ ਦਿਖਾਈ ਤੇ ਉਸ ਵਿਅਕਤੀ ਦੇ ਹੱਥੋਂ ਵੀ ਕਰਵਾਈ ਤਾਂ ਕਿਤੇ ਜਾ ਕੇ ਉਸਦੇ (ਅੰਧ) ਵਿਸ਼ਵਾਸ ਵਿਚ ਤਰੇੜ ਆਈ। ਉਸ ਨੂੰ ਦੱਸਿਆ ਗਿਆ ਕਿ ਵਾਯੂਮੰਡਲ ਵਿਚ ਹਵਾ ਸਾਰੇ ਪਾਸਿਆਂ ਤੋਂ ਦਬਾਅ ਪਾਉਂਦੀ ਹੈ ਤੇ ਬਾਬੇ ਵੱਲੋਂ ਦਿਖਾਈ 'ਕਰਾਮਾਤ' ਹਵਾ ਦੇ ਹੇਠੋਂ ਉੱਪਰ ਵੱਲ ਦਬਾਅ ਪਾਉਣ ਨੂੰ ਸਿੱਧ ਕਰਨ ਵਾਲਾ ਵਿਗਿਆਨ ਦਾ ਅਤੀ ਸਰਲ ਪ੍ਰਯੋਗ ਹੈ ਜਿਸ ਨੂੰ ਪੰਜਵੀਂ-ਛੇਵੀਂ ਜਮਾਤ ਦੇ ਬੱਚੇ ਆਮ ਕਰਦੇ ਹਨ।

ਪੰਦਰਾ ਰੋਜ਼ਾ ਹਿੰਦੀ ਦੇ ਰਸਾਲੇ 'ਸਰਿਤਾ' ਦੇ ਮਈ 1986 ਦੇ ਪਿਛਲੇ ਪਖਵਾੜੇ ਦੇ ਅੰਕ ਵਿਚ ਸ੍ਰੀ ਚੱਕਰਵਰਤੀ ਨੇ ਵੀ ਆਪਣੇ ਲੇਖ ਵਿਚ ਅਜਿਹੇ ਹੀ ਪਾਖੰਡੀ ਸਾਧੂ ਦਾ ਜ਼ਿਕਰ ਕੀਤਾ ਹੈ ਜਿਸ ਨੇ ਇਕ ਬਰਤਨ ਵਿਚ ਪਾਏ ਚਾਵਲਾਂ ਨੂੰ ਚਾਕੂ ਦੇ ਫਲ ਨਾਲ ਕੁੱਟ-ਕੁੱਟ ਕੇ ਫਿਰ ਚਾਕੂ ਦੇ ਦਸਤੇ ਤੋਂ ਫੜ ਕੇ ਚਾਵਲਾਂ ਨੂੰ ਬਰਤਨ ਸਮੇਤ ਉੱਪਰ ਉੱਠਾ ਦਿੱਤਾ ਸੀ। ਚਕਰਾਏ ਦਿਮਾਗ ਨਾਲ ਘਰ ਪਹੁੰਚੇ ਲੇਖਕ ਨੇ ਪਹਿਲਾਂ ਆਪ ਉਸੇ ਤਰੀਕੇ ਨਾਲ ਚਾਵਲਾਂ ਨਾਲ ਭਰਿਆ ਬਰਤਨ ਉੱਪਰ ਉਠਾਇਆ ਤੇ ਫਿਰ ਇਹੀ ਪ੍ਰਯੋਗ ਆਪਣੀ ਪਤਨੀ ਦੇ ਹੱਥੋਂ ਕਰਵਾਇਆ। ਇਸ ਤਰ੍ਹਾਂ ਉਸ ਨੇ ਆਪਣੇ ਨਾਲ ਆਪਣੀ ਪਤਨੀ ਨੂੰ ਵੀ ਸਾਧੂ ਦੇ ਉਸ ਪਾਖੰਡ ਤੋਂ ਜਾਣੂੰ ਕਰਵਾਇਆ ਜੋ ਚਾਵਲਾਂ ਵਿਚ ਚਾਕੂ ਦੇ ਫਲ ਦੀ ਪਕੜ ਨੂੰ ਆਪਣੇ ਦੇਵਤੇ ਦੀ ਸ਼ਕਤੀ ਦਾ ਕ੍ਰਿਸ਼ਮਾ ਦਸਦਾ ਸੀ।

ਇਸ ਲੇਖ ਵਿਚ ਇਕ ਹੋਰ ਪਾਖੰਡੀ ਦਾ ਜ਼ਿਕਰ ਕੀਤਾ ਗਿਆ ਹੈ ਜੋ ਪਾਣੀ ਨਾਲ ਅੱਧ ਤੱਕ ਭਰੀ ਥਾਲੀ ਵਿਚ ਇਕ ਅਜਿਹਾ ਗਿਲਾਸ ਮੂਧਾ ਮਾਰ ਦਿੰਦਾ ਸੀ ਜਿਸ ਵਿਚ ਕਾਗਜ਼ ਆਦਿ ਬਾਲ ਕੇ ਗਰਮ ਕੀਤਾ ਗਿਆ ਹੁੰਦਾ ਸੀ। ਕੁੱਝ ਸਮੇਂ ਬਾਅਦ ਥਾਲੀ ਦਾ ਪਾਣੀ ਆਪਣੇ ਆਪ ਗਿਲਾਸ ਵਿਚ ਚੜ੍ਹਨਾ ਸ਼ੁਰੂ ਹੋ ਜਾਂਦਾ ਸੀ। ਇਹ 'ਕੌਤਕ' ਦੇਖ ਕੇ ਸ਼ਰਧਾਲੂ ਸੱਜਣ ਅਖੌਤੀ 'ਸਿੱਧ' ਉੱਪਰ ਨੋਟਾਂ ਦੀ ਵਰਖਾ ਕਰ ਦਿੰਦੇ ਸਨ। ਵਿਗਿਆਨ ਵਿਚ ਦਿਲਚਸਪੀ ਰੱਖਣ ਵਾਲਾ ਵਿਅਕਤੀ ਜਾਣਦਾ ਹੈ ਕਿ ਗਰਮੀ ਨਾਲ ਹਵਾ ਫੈਲਦੀ ਹੈ ਤੇ ਠੰਡ ਨਾਲ ਸੰਘਣੀ ਹੁੰਦੀ ਹੈ। ਇਸ ਲਈ ਜਦ 'ਬਾਬਾ' ਗਿਲਾਸ ਵਿਚ ਕਾਗਜ਼ ਬਾਲਦਾ ਤਾਂ ਗਿਲਾਸ ਅੰਦਰਲੀ ਹਵਾ ਫੈਲ ਜਾਂਦੀ ਤੇ ਉਸਦਾ ਕੁੱਝ ਹਿੱਸਾ ਗਿਲਾਸ ਤੋਂ ਬਾਹਰ ਕਿਕਲ ਜਾਂਦਾ। ਇਸ ਹਾਲਤ ਵਿਚ ਜਦ ਗਿਲਾਸ ਨੂੰ ਪਾਣੀ ਦੀ ਅੱਧ ਭਰੀ ਥਾਲੀ ਵਿਚ ਮੂਧਾ ਰੱਖਿਆ ਜਾਂਦਾ ਤਾਂ ਮੁਕਾਬਲਤਨ ਠੰਢਕ ਪੈਦਾ ਹੋਣ ਨਾਲ ਗਿਲਾਸ ਅੰਦਰਲੀ ਹਵਾ ਸੰਘਣੀ ਹੋ ਕੇ ਸੁੰਗੜ ਜਾਂਦੀ ਹੈ ਤੇ ਇਸ ਤਰ੍ਹਾਂ ਬਣੇ ਖ਼ਲਾਅ ਨੂੰ ਪੂਰਾ ਕਰਨ ਲਈ ਥਾਲੀ ਦਾ ਪਾਣੀ ਗਿਲਾਸ ਵਿਚ ਚੜ੍ਹਨ ਲੱਗ ਜਾਂਦਾ। ਵਿਗਿਆਨ ਦੇ ਇਸ ਸਾਧਾਰਨ ਨਿਯਮ ਤੋਂ ਅਣਜਾਣ ਸ਼ਰਧਾਲੂ ਲੋਕ 'ਬਾਬੇ' ਦੀ ਗ਼ੈਬੀ ਸ਼ਕਤੀ ਦਾ ਲੋਹਾ ਮੰਨ ਕੇ ਉਸ ਦੀ ਜੈ-ਜੈਕਾਰ ਕਰਨ ਲਗਦੇ।

ਪਾਖੰਡ ਰਚਣ ਦੇ ਮਾਮਲੇ ਵਿਚ ਸਿਖ਼ਰ ਤੇ ਪਹੁੰਚੇ ਸਾਈਂ ਬਾਬਾ ਬਾਰੇ ਕਿਹਾਂ ਜਾਂਦਾ ਹੈ ਕਿ ਉਹ ਆਪਣੇ ਸਿਰ ਤੇ ਉੱਗੇ ਅਤਿ ਸੰਘਣੇ ਤੇ ਲੰਬੇ ਵਾਲਾਂ ਵਿਚ ਅਤੇ ਆਪਣੇ ਲੰਮੇ ਚੋਗੇ ਦੀਆਂ ਨੀਵੀਆਂ ਬਾਹਾਂ ਵਿਚ ਰਾਖ ਅਤੇ ਹੋਰ ਵਸਤਾਂ ਛੁੱਪਾ ਕੇ ਰਖਦਾ ਸੀ। ਉਹ ਇਹਨਾਂ ਛੁਪੀਆਂ ਵਸਤਾਂ ਨੂੰ ਹਵਾ ਵਿਚੋਂ ਪੈਦਾ ਕਰਨ ਦਾ ਪ੍ਰਪੰਚ ਰਚ ਕੇ ਲੋਕਾਂ ਨੂੰ ਧੋਖਾ ਦਿੰਦਾ ਹੁੰਦਾ ਸੀ। ਸ੍ਰੀ ਲੰਕਾ ਦੇ ਇਕ ਪ੍ਰੋਫੈਸਰ ਨੇ ਸਾਈਂ ਬਾਬਾ ਨੂੰ ਚੋਗਾ ਉਤਾਰ ਕੇ ਤੇ ਸਿਰ ਤੇ ਰੁਮਾਲ ਬੰਨ੍ਹ ਕੇ ਹਵਾ ਵਿਚੋਂ ਕੱਦੂ ਆਦਿ ਪੈਦਾ ਕਰਨ ਦੀ ਚੁਣੌਤੀ ਦਿੱਤੀ ਸੀ ਜੋ 'ਸਾਈਂ' ਜੀ ਨੇ ਕਦੇ ਵੀ ਪਰਵਾਨ ਨਹੀਂ ਕੀਤੀ। ਸਾਈਂ ਬਾਬੇ ਦੇ ਅਜਿਹੇ ਪਖੰਡਾਂ ਨੂੰ ਨੰਗਾਂ ਕਰਨ ਲਈ ਹੀ ਭਾਰਤ ਦੇ ਪ੍ਰਸਿੱਧ ਹੱਥ ਦੀ ਸਫਾਈ ਦੇ ਕਲਾਕਾਰ (ਜਾਦੂਗਰ) ਪੀ. ਸੀ. ਸਰਕਾਰ (ਜੂਨੀਅਰ) ਨੇ ਚੈਲਿੰਜ ਕੀਤਾ ਸੀ ਕਿ ਜੇਕਰ ਸਾਈਂ ਬਾਬਾ ਉਸਦੇ ਸਾਹਮਣੇ ਆਪਣੀ ਅਲੌਕਿਕ ਸ਼ਕਤੀ ਦਾ ਪ੍ਰਗਟਾਵਾ ਕਰ ਦੇਵੇ ਤਾਂ ਉਹ 10 ਲੱਖ ਰੁਪਏ ਦੇਣ ਲਈ ਵਚਨਬੱਧ ਹੈ। ਪਰ 'ਸਾਈਂ' ਜੀ ਨੇ ਇਸ ਚੈਲਿੰਜ ਤੋਂ ਵੀ ਕੰਨ ਵਲ੍ਹੇਟਣੇ ਹੀ ਬੇਹਤਰ ਸਮਝੇ। ਸਾਈਂ ਬਾਬੇ ਦੇ ਅਸਾਧ ਰੋਗੀਆਂ ਨੂੰ ਛੂਹ ਕੇ ਰਾਜ਼ੀ ਕਰ ਦੇਣ ਦੇ ਬਹੁਚਰਚਿਤ ਗੁਮਰਾਹਕੁੰਨ ਪ੍ਰਚਾਰ ਦਾ ਭਾਂਡਾ ਵੀ ਉਸ ਵੇਲੇ ਭੰਨਿਆ ਗਿਆ ਜਦ ਬਾਬਾ ਜੀ ਦੀ ਅੰਮ੍ਰਿਤਸਰ ਫੇਰੀ ਸਮੇਂ ਉਹਨਾਂ ਦੀ ਸਟੇਜ ਦੇ ਐਨ ਸਾਹਮਣੇ ਹੱਡੀਆਂ ਦੀ ਤਪਦਿਕ ਤੋਂ ਪੀੜਤ 30 ਮਰੀਜ਼ਾਂ ਨੂੰ ਬਿਠਾ ਕੇ ਉਹਨਾਂ ਦੀ

ਸੂਚੀ ਬਾਬਾ ਜੀ ਨੂੰ ਦੇ ਦਿੱਤੀ ਗਈ। ਪਰ ਆਪਣੇ ਪ੍ਰਵਚਨਾਂ ਦੌਰਾਨ ਬਾਬਾ ਜੀ ਨੇ ਇਹਨਾਂ ਮਰੀਜ਼ਾਂ ਵੱਲ ਅੱਖ ਉਠਾ ਕੇ ਵੀ ਨਾ ਦੇਖਿਆ।

ਸਰਿਤਾ ਦੇ ਉੱਪਰ ਜ਼ਿਕਰ ਅਧੀਨ ਆਏ ਲੇਖ ਵਿਚ ਸ੍ਰੀ ਚੱਕਰਵਰਤੀ ਨੇ ਤ੍ਰਿੰਨ-ਕਾਲ ਗਿਆਤਾ ਯੋਗੀ ਕਹਾਉਣ ਵਾਲੇ ਪਾਖੰਡੀ ਸਾਧੂ ਤੇ ਉਸਦੇ ਚੇਲੇ ਦਾ ਦਿਲਚਸਪ ਕਿੱਸਾ ਬਿਆਨ ਕੀਤਾ ਹੈ। ਦੇਸ਼ ਦੀ ਵੰਡ ਤੋਂ ਪਹਿਲਾਂ ਸਿੰਧ ਸੂਬੇ ਵਿਚ ਇਹਨਾਂ ਯੋਗੀਆਂ ਦੀ ਚੰਗੀ ਧਾਂਕ ਜੰਮੀ ਹੋਈ ਸੀ ਤੇ ਲੱਖਾਂ ਲੋਕ ਇਹਨਾਂ ਦੇ ਦਰਸ਼ਨਾਂ ਦੀ ਕਿਰਪਾ ਦ੍ਰਿਸ਼ਟੀ ਲਈ ਬਿਹਬਲ ਰਹਿੰਦੇ ਸਨ। ਬਹੁਤ ਦੇਰ ਬਾਦ ਬੜੇ ਹੀ ਨਾਟਕੀ ਢੰਗ ਨਾਲ ਇਹਨਾਂ 'ਬਾਬਿਆਂ' ਦੀ ਪੋਲ ਖੁਲ੍ਹੀ। ਪੋਲ ਖੁਲ੍ਹਣ ਬਾਅਦ ਪਤਾ ਲਗਾ ਕਿ ਕਿਸੇ ਸਮੇਂ ਇਹ ਦੋਵੇਂ ਪਾਖੰਡੀ ਡਾਕ-ਤਾਰ ਵਿਭਾਗ ਵਿਚ ਨੌਕਰੀ ਕਰਦੇ ਸਨ ਤੇ ਇੱਕ ਥਾਂ ਤੋਂ ਦੂਜੀ ਥਾਂ ਤੱਕ ਤਾਰ ਰਾਹੀਂ ਸੁਨੇਹੇ ਭੇਜਣ ਵਿਚ ਇਹਨਾਂ ਨੂੰ ਵਿਸ਼ੇਸ਼ ਮੁਹਾਰਤ ਹਾਸਲ ਸੀ। ਇਹਨਾਂ ਦੋਵਾਂ ਨੇ ਕਿਸੇ ਯੋਜਨਾ ਅਧੀਨ ਨੌਕਰੀ ਤੋਂ ਅਸਤੀਫਾ ਦੇ ਦਿੱਤਾ। ਉਹਨਾਂ ਨੇ ਸਿੰਧ ਸੂਬੇ ਦੇ ਕਿਸੇ ਸ਼ਹਿਰ ਵਿਚ ਡੇਰੇ ਜਾ ਲਾਏ। ਪ੍ਰਚਾਰ ਸਦਕਾ ਉਹਨਾਂ ਵਿਚੋਂ ਇਕ ਨੇ ਆਪਣੇ ਆਪ ਨੂੰ ਤਿੰਨ ਪੀੜ੍ਹੀਆਂ ਦੇ ਨਾਮ ਪਤੇ, ਕਾਰੋਬਾਰ ਤੇ ਪਰਿਵਾਰਕ ਸਮੱਸਿਆਵਾਂ ਦੇ ਨਾਲ ਨਾਲ ਪ੍ਰਸ਼ਨ ਕਰਤਾ ਦੇ ਸਵਾਲ ਕਰਨ ਤੋਂ ਪਹਿਲਾਂ ਹੀ ਮਨ ਵਿਚਲੇ ਪ੍ਰਸ਼ਨ ਬਾਰੇ ਦੱਸਣ ਵਾਲੇ ਤ੍ਰੈ-ਕਾਲ ਗਿਆਤਾ ਯੋਗੀ ਵਜੋਂ ਤੇ ਦੂਜੇ ਨੂੰ ਯੋਗੀ ਦੇ ਚੇਲੇ ਵਜੋਂ ਸਥਾਪਿਤ ਕਰ ਲਿਆ। ਭੂਤ, ਵਰਤਮਾਨ ਤੇ ਭਵਿੱਖ ਕਾਲ ਬਾਰੇ ਸਹੀ ਜਾਣਕਾਰੀ ਰੱਖਣ ਦਾ ਦਾਅਵਾ ਕਰਨ ਵਾਲੇ ਯੋਗੀ ਤੇ ਉਸਦੇ ਚੇਲੇ ਨੇ ਦੋ ਤਾਰ ਯੰਤਰ ਬਣਾਏ। ਯੋਗੀ ਡੇਰੇ ਵਿਚ ਸਥਾਪਤ ਕੀਤੇ ਆਸਣ ਤੇ ਬਿਰਾਜਮਾਨ ਹੋ ਜਾਂਦਾ ਤੇ ਚੇਲਾ ਕਾਫ਼ੀ ਦੂਰ ਲੋਕਾਂ ਦੇ ਆਉਣ ਵਾਲੇ ਰਸਤੇ ਉੱਪਰ ਅੱਡਾ ਜਮਾ ਲੈਂਦਾ। ਦੋਨਾਂ ਦੇ ਆਸਣਾਂ ਹੇਠ ਲੱਗੇ ਤਾਰ ਯੰਤਰ ਅੰਡਰਗਰਾਊਂਡ ਤਾਰ ਰਾਹੀਂ ਜੁੜੇ ਰਹਿੰਦੇ ਸਨ।

ਜਦ ਕੋਈ ਸ਼ਰਧਾਲੂ ਆਉਂਦਾ ਤਾਂ ਡੇਰੇ ਦੇ ਬਾਹਰ ਬੈਠਾ ਚੇਲਾ ਉਸ ਤੋਂ ਤਿੰਨ ਪੀੜ੍ਹੀਆਂ ਦੇ ਨਾਮ, ਪਤੇ, ਕਾਰੋਬਾਰ ਤੇ ਮਨ ਵਿਚ ਲਿਆਂਦੇ ਪ੍ਰਸ਼ਨ ਬਾਰੇ ਪੁੱਛ ਲੈਂਦਾ ਤੇ ਉਸਨੂੰ ਬਾਹਰ ਬਣੀ ਧਰਮਸ਼ਾਲਾ ਵਿਚ ਬੈਠ ਕੇ ਵਾਰੀ ਦੀ ਉਡੀਕ ਕਰਨ ਲਈ ਕਹਿੰਦਾ। ਸ਼ਰਧਾਲੂ ਦੇ ਜਾਣ ਪਿੱਛੋਂ ਚੇਲਾ ਸਾਰੀ ਜਾਣਕਾਰੀ ਤਾਰ-ਯੰਤਰ ਦੁਆਰਾ ਯੋਗੀ ਜੀ ਤੱਕ ਪਹੁੰਚਦੀ ਕਰ ਦਿੰਦਾ। ਜਦ ਯੋਗੀ ਜੀ ਸ਼ਰਧਾਲੂ ਨੂੰ ਬੁਲਾਉਂਦੇ ਤੇ ਪਹਿਲਾਂ ਹੀ ਪ੍ਰਾਪਤ ਕੀਤੀ ਜਾਣਕਾਰੀ ਅਨੁਸਾਰ ਉਸਦੇ ਕੋੜਮੇ ਬਾਰੇ ਤੇ ਸੋਚੇ ਗਏ ਪ੍ਰਸਨ ਦੇ ਹੱਲ ਬਾਰੇ ਦੱਸ ਦਿੰਦੇ ਤਾਂ ਅਥਾਹ ਸ਼ਰਧਾ ਨਾਲ ਹੈਰਾਨ ਹੋਇਆ ਸ਼ਰਧਾਲੂ ਯੋਗੀ ਜੀ ਨੂੰ ਮੋਟੀ ਦਾਨ-ਦੱਖਣਾ ਦੇ ਕੇ ਚਲਾ ਜਾਂਦਾ।

ਅਖੌਤੀ ਯੋਗੀ ਤੇ ਉਸ ਦੇ ਚੇਲੇ ਦੀਆਂ ਕਰਤੂਤਾਂ ਨੂੰ ਕਿਸੇ ਸਮੇਂ ਉਹਨਾਂ ਦੇ ਸਹਿਕਰਮੀ ਵਜੋਂ ਕੰਮ ਕਰਨ ਵਾਲੇ ਇਕ ਤਾਰ ਬਾਬੂ ਨੇ ਹੀ ਨੰਗਾ ਕੀਤਾ। ਇਹ ਤਾਰ ਬਾਬੂ ਯੋਗੀ ਜੀ ਦੀ ਮਹਿਮਾ ਸੁਣ ਕੇ ਆਪਣੀ ਕਿਸੇ ਸਮੱਸਿਆ ਦੇ ਹੱਲ ਲਈ ਡੇਰੇ ਵਿਚ ਆਇਆ ਸੀ। ਉਸਨੇ ਇਹਨਾਂ ਨੂੰ ਪਛਾਣ ਲਿਆ ਤੇ ਇਹਨਾਂ ਦੀ ਅਸਲੀਅਤ ਨੰਗੀ ਕਰ ਦਿੱਤੀ। ਭਾਂਡਾ ਫੁਟਦਿਆਂ ਹੀ ਯੋਗੀ ਤੇ ਉਸਦਾ ਚੇਲਾ ਉੱਥੋਂ ਹਿਰਨ ਹੋ ਗਏ।

ਅਖੌਤੀ ਗ਼ੈਬੀ ਸ਼ਕਤੀ ਦੇ ਅਜਿਹੇ ਦਾਅਵੇਦਾਰਾਂ ਵਲੋਂ ਲੋਕਾਂ ਨੂੰ ਭਰਮਾਉਣ ਲਈ ਵਰਤੇ ਜਾਂਦੇ ਢੰਗ ਤਰੀਕਿਆਂ ਵਿਚੋਂ ਉੱਪਰ ਜ਼ਿਕਰ ਕੀਤੇ ਢੰਗ ਤਾਂ ਬੱਸ ਨਮੂਨਾ ਮਾਤਰ ਹੀ ਹਨ। ਇਸ ਤੋਂ ਬਿਨਾਂ ਅੱਗ ਤੋਂ ਬਿਨਾਂ ਜਲੇ ਤੁਰਨ, ਜਲ ਧਾਰਾ ਕਰਨ, ਗਰਮੀ ਵਿਚ ਧੂਣੀ ਲਗਾਉਣ, ਇਕ ਲੱਤ ਤੇ ਖੜ੍ਹ ਕੇ ਅਖੌਤੀ ਭਗਵਾਨ ਦੀ ਬੰਦਗੀ ਕਰਨ, ਕਿੱਲਾਂ ਉੱਤੇ ਸੌਣ ਤੇ ਸਮਾਧੀ ਲਾਉਣ ਆਦਿ ਦੇ ਪਾਖੰਡ ਰਚ ਕੇ ਕਿੰਨੇ ਹੀ ਹੋਰ ਪਰਜੀਵੀ ਅੰਧ ਵਿਸ਼ਵਾਸਾਂ ਦਾ ਪ੍ਰਦੂਸ਼ਣ ਫੈਲਾ ਕੇ ਲੋਕਾਂ ਨੂੰ ਲੁੱਟ ਰਹੇ ਹਨ। ਸਿਰਫ ਵਿਗਿਆਨਕ ਸਿੱਖਿਆ ਦਾ ਪਸਾਰਾ ਕਰਕੇ ਤੇ ਅੰਧ-ਵਿਸ਼ਵਾਸਾਂ ਵਿਰੁੱਧ ਲੋਕ ਲਹਿਰ ਉਭਾਰ ਕੇ ਹੀ ਦੈਵੀ ਸ਼ਕਤੀ ਦੇ ਦਾਅਵੇਦਾਰਾਂ ਦੀ ਫੌਜ ਨੂੰ ਸਿਕਸ਼ਤ ਦਿੱਤੀ ਜਾ ਸਕਦੀ ਹੈ। ਅੰਧ-ਵਿਸ਼ਵਾਸਾਂ ਵਿਰੁੱਧ ਇਹ ਜਦੋ ਜਹਿਦ ਅੰਤਿਮ ਤੌਰ ਤੇ ਸਿਫਤੀ ਸਮਾਜਿਕ ਤਬਦੀਲੀਆਂ ਦੇ ਵੱਡੇ ਸੰਘਰਸ਼ ਨਾਲ ਹੀ ਜੁੜੀ ਹੋਈ ਹੈ।

---

## ਕਾਵਿ-ਵਿਅੰਗ

### ਗਿੱਦੜ ਸਿੰਗੀ

ਪਿੰਡ-ਕਸਬਿਆਂ ਘੁੰਮੇ ਦੁਪਿਹਰੇ ਜ਼ਿਆਦਾ,
ਗਿੱਦੜਸਿੰਗੀ ਦੀ ਦੇਵੇ ਸੁਗਾਤ ਜੋਗੀ।
ਕਲੇਸ਼, ਕਸ਼ਟ ਦਲਿੱਦਰ ਨੂੰ ਦੂਰ ਕਰੇ,
ਪਾਏ ਵਿਚ ਮੁਕੱਦਮੇ ਮਾਤ ਜੋਗੀ।
ਇੱਕੀ, ਕੱਤੀ, ਇਕਵੰਜਾ ਜਾਂ ਪੱਤਾ ਸੌ ਦਾ,
ਦਾਅ ਲੱਗੇ ਜੋ ਲਵੇ ਖ਼ੈਰਾਤ ਜੋਗੀ।
ਤਰਕ ਬੁੱਧੀ ਨਾਲ ਕਰੋ ਵਿਚਾਰ ਲੋਕੋ,
ਪਾਈ ਫਿਰੇ ਕਿਉਂ ਬਗਲੀ ਆਪ ਜੋਗੀ।

**—ਸੇਵਕ ਸਿੰਘ ਸ਼ਮੀਰੀਆ**





# ਸਿਹਤ ਅਤੇ ਸਿੱਖਿਆ

**—ਸੁਰਿੰਦਰ ਬੀ. ਐਸ. ਸੀ.**

ਇਕ ਸਿਹਤਮੰਦ ਦਿਮਾਗ ਇਕ ਸਿਹਤਮੰਦ ਸਰੀਰ ਵਿਚ ਹੀ ਹੋ ਸਕਦਾ ਹੈ ਅਤੇ ਦਿਮਾਗ ਨੂੰ ਸਾਡੀ ਚੇਤਨਤਾ ਦੀ ਗੱਦੀ ਕਿਹਾ ਗਿਆ ਹੈ। ਪੜ੍ਹਾਈ ਇਕ ਚੇਤੰਨ ਸਰਗਰਮੀ ਹੋਣ ਕਾਰਣ, ਸਿੱਧੇ ਤੌਰ ਤੇ ਚੰਗੀ ਸਿਹਤ ਤੇ ਨਿਰਭਰ ਕਰਦੀ ਹੈ। ਚੰਗੀ ਸਿਹਤ ਲਈ ਸਿਰਫ ਖ਼ੁਰਾਕ ਹੀ ਨਹੀਂ ਜਿਵੇਂ ਕਿ ਥੁੜ੍ਹਾਂ ਵਾਲੇ ਸਮਾਜ ਵਿਚ ਸੋਚਿਆ ਜਾਂਦਾ ਹੈ, ਬਲਕਿ ਲੋੜੀਂਦੀ ਕਸਰਤ ਅਤੇ ਸਪਸ਼ਟ ਸਹੀ ਸੋਚਣੀ ਦੀ ਵੀ ਲੋੜ ਹੈ।

ਕਹਿਣ ਵਾਲੇ ਤਾਂ ਕਹਿੰਦੇ ਹਨ ਕਿ ਚੰਗੀ ਸਿਹਤ ਬਿਨਾਂ ਜਿਊਣ ਦਾ ਕੋਈ ਹੱਜ ਨਹੀਂ। ਕੋਈ ਲੰਮਾ ਸਮਾਂ ਪ੍ਰਭਾਵਸ਼ਾਲੀ ਢੰਗ ਨਾਲ ਅਧਿਐਨ ਨਹੀਂ ਕਰ ਸਕਦਾ, ਜੇ ਉਹ ਚਿੰਤਤ, ਥੱਕਿਆ, ਖ਼ੂਨ ਦੀ ਕਮੀ ਜਾਂ ਛੋਟੇ-ਛੋਟੇ ਰੋਗਾਂ ਤੋਂ ਪੀੜਤ ਹੈ। ਸਰੀਰਕ ਸਿਹਤ ਵਾਂਗ ਮਾਨਸਿਕ ਸਿਹਤ ਵੀ ਜ਼ਰੂਰੀ ਹੈ। ਸਰੀਰਕ ਸਿਹਤ ਤਾਂ ਸਾਰਿਆਂ ਨੂੰ ਸਮਝ ਆਉਂਦੀ ਹੈ ਪਰ ਮਾਨਸਿਕ ਸਿਹਤ ਕੀ ਹੈ? ਇਸਦਾ ਕੋਈ ਚਿਹਰਾ ਮੋਹਰਾ ਨਹੀਂ ਉਘੜਦਾ। ਵਿਸ਼ਵ ਸਿਹਤ ਸੰਸਥਾ ਮੁਤਾਬਕ ਚਿੰਤਾ ਅਤੇ ਤਣਾਓ ਤੋਂ ਮੁਕਤ ਮਨ, ਸਵੈਮੁਲ ਦਾ ਅਹਿਸਾਸ, ਸਮੱਸਿਆਵਾਂ ਨੂੰ ਸਿਆਣਪ ਅਤੇ ਤਰਕਸ਼ੀਲ ਢੰਗ ਨਾਲ ਨਜਿੱਠਣ ਦੀ ਯੋਗਤਾ, ਦੋਸਤੀ ਦੀ ਸਮਰੱਥਾ ਅਤੇ ਜ਼ਿੰਦਗੀ ਨੂੰ ਮਾਨਣ ਦੀ ਕਲਾ ਹੀ ਮਾਨਸਿਕ ਸਿਹਤ ਅਖਵਾਉਂਦੇ ਹਨ। ਉਂਝ ਇਹ ਗੁਣ ਪੜ੍ਹਾਈ ਲਈ ਹੀ ਨਹੀਂ ਜ਼ਿੰਦਗੀ ਦੇ ਹਰ ਖੇਤਰ ਲਈ ਅਣਸਰਦੀ ਲੋੜ ਹਨ। ਨਾਲੇ ਇਹ ਕੋਈ ਦੈਵੀ ਗੁਣ ਨਹੀਂ। ਵਿਅਕਤੀ ਇਨ੍ਹਾਂ ਨੂੰ ਕਮਾ ਸਕਦਾ ਹੈ। ਖਾਣ ਪੀਣ, ਕਸਰਤ ਅਤੇ ਸੌਣ ਦੀਆਂ ਆਦਤਾਂ ਬਾਰੇ ਧਿਆਨ ਰੱਖਣਾ ਅਤੇ ਜਿੰਨਾ ਹੋ ਸਕੇ ਆਲੇ-ਦੁਆਲੇ ਨੂੰ ਵਧੀਆ ਬਨਾਉਣ ਲਈ ਯਤਨਸ਼ੀਲ ਹੋਣਾ ਵਧੀਆ ਸਿਹਤ ਲਈ ਜ਼ਰੂਰੀ ਹਨ।

ਗੱਭਰੂ ਆਵਦੀ ਸਿਹਤ ਤੋਂ ਆਮ ਤੌਰ ਤੇ ਅਵੇਸਲੇ ਹੁੰਦੇ ਹਨ। ਉਨ੍ਹਾਂ ਦੀਆਂ ਖਾਣ ਪੀਣ, ਉਠਣ ਬੈਠਣ, ਪੜ੍ਹਨ ਦੀਆਂ ਆਦਤਾਂ 'ਚ ਕੋਈ ਤਰਤੀਬ ਅਤੇ ਅਨੁਸ਼ਾਸ਼ਨ ਨਹੀਂ ਹੁੰਦਾ ਹੈ। ਇਹ ਬੇਪ੍ਰਵਾਹੀ ਦੀ ਅਵਸਥਾ ਹੁੰਦੀ ਹੈ। ਨਿੱਕੀਆਂ ਮੋਟੀਆਂ ਬੀਮਾਰੀਆਂ ਉਂਝ ਹੀ ਰੜਕੀਆਂ ਨਹੀਂ। ਪਰ ਇਸ ਲਾਪ੍ਰਵਾਹੀ ਦਾ ਕਰਜ਼ ਅਧੇੜ ਉਮਰੇ ਜਾਂ ਬ੍ਰਿਧ ਅਵਸਥਾ ਨੂੰ ਤਾਰਨਾ ਪੈਂਦਾ ਹੈ। ਸਿਖਿਆਰਥੀ ਦੀ ਸਿਹਤ ਉਪਰ ਤਾਂ ਸਾਫ ਹਵਾ ਦੀ ਘਾਟ, ਖੁਲ੍ਹੇ ਖੇਡ ਮੈਦਾਨਾਂ ਦੀ ਅਣਹੋਂਦ ਵੀ ਕੁਪ੍ਰਭਾਵ ਪਾਉਂਦੇ ਹਨ। ਜਿਨ੍ਹਾਂ ਬਾਰੇ ਵੀ ਨਾਲ ਨਾਲ ਕੁਝ ਕਰਨਾ ਬਣਦਾ ਹੈ।

ਸਰੀਰ ਅਤੇ ਮਨ ਡੂੰਘੀ ਤਰ੍ਹਾਂ ਅੰਤਰ ਸੰਬੰਧਿਤ ਹਨ। ਉਸ ਤੋਂ ਵੀ ਜ਼ਿਆਦਾ ਜਿੰਨਾ ਸਮਝਿਆ ਜਾਂਦਾ ਹੈ। ਮਿਸਾਲ ਦੇ ਤੌਰ ਤੇ ਸੋਚ ਪ੍ਰਵਾਹ ਨਾਲ ਪੱਠਿਆਂ ਦਾ ਸੁੰਗੜਾਓ ਤੇ ਫੈਲਾਓ ਵੀ ਜੁੜਿਆ ਹੋਇਆ ਹੈ। ਇਕਾਗਰਤਾ ਵਾਲਾ ਜਾਂ ਸਖ਼ਤ ਕੰਮ ਕਰ ਰਹੇ ਕਿਸੇ ਵਿਅਕਤੀ ਨੂੰ ਨੀਝ ਨਾਲ ਦੇਖਿਆਂ ਸਹਿਜੇ ਹੀ ਪਤਾ ਲੱਗ ਜਾਂਦਾ ਹੈ। ਭਾਵਨਾਵਾਂ ਸਰੀਰਕ ਤਬਦੀਲੀ ਲਿਆਉਂਦੀਆਂ ਹਨ। ਚਿੰਤਾ ਨਾਲ ਸਰੀਰਕ ਬੀਮਾਰੀ ਲੱਗ ਜ਼ਾਂਦੀ ਹੈ ਅਤੇ ਮੋੜਵੇਂ ਰੂਪ ਵਿਚ ਸਰੀਰਕ ਰੋਗ ਮਨੋਵਿਗਿਆਨਕ ਸਮੱਸਿਆਵਾਂ ਖੜ੍ਹੀਆਂ ਕਰਦੇ ਹਨ। ਜਦੋਂ ਦਿਮਾਗ ਸੋਚ ਪ੍ਰਵਾਹ ਵਿਚ ਖੱਚਤ ਹੁੰਦਾ ਹੈ ਉਦੋਂ ਇਸ ਨੂੰ ਖ਼ੂਨ ਰਾਹੀਂ ਮਿਲਦੀ ਆਕਸੀਜਨ ਦੀ ਬਹੁਤ ਲੋੜ ਹੁੰਦੀ ਹੈ। ਜੇ ਖ਼ੂਨ ਦਾਂ ਕੋਈ ਹਿੱਸਾ ਆਰਜ਼ੀ ਤੌਰ ਤੇ ਖ਼ੂਨ ਦੀ ਸਪਲਾਈ ਤੋਂ ਵਾਂਝਿਆਂ ਰਹਿ ਜਾਵੇ ਤਾਂ ਇਸ ਦੇ ਸੈੱਲ ਕੁਝ ਮਿੰਟਾਂ 'ਚ ਹੀ ਮਾਰੂ ਤਰ੍ਹਾਂ ਪ੍ਰਭਾਵਿਤ ਹੋ ਜਾਂਦੇ ਹਨ। ਇਸ ਤੋਂ ਪਤਾ ਲੱਗਦਾ ਹੈ ਕਿ ਤੁਹਾਡੀ ਸੋਚ ਸ਼ਕਤੀ ਕਿਵੇਂ ਪ੍ਰਭਾਵਿਤ ਹੁੰਦੀ ਹੈ, ਜੇ ਤੁਹਾਡੀ ਸਿਹਤ ਵਧੀਆ ਨਹੀਂ।

ਆਮ ਤੌਰ ਤੇ, ਲਾਪ੍ਰਵਾਹੀ ਕਰਕੇ, ਵਿਦਿਆਰਥੀ ਦੰਦਾਂ ਦੇ ਦਰਦ, ਜ਼ੁਕਾਮ ਗਲੇ ਦੀ ਖ਼ਰਾਬੀ, ਛੋਟੇ-ਛੋਟੇ ਹਾਦਸੇ, ਚਮੜੀ ਰੋਗ, ਬਦਹਜ਼ਮੀ, ਨਿਗਾਹ ਅਤੇ ਇਮਤਹਾਨਾਂ ਦੇ ਚਿੰਤਾ ਰੋਗਾਂ ਤੋਂ ਪੀੜਤ ਹੁੰਦੇ ਹਨ।

ਵਿਦਿਆਰਥੀਆਂ ਨੂੰ ਸਮੇਂ-ਸਮੇਂ ਡਾਕਟਰੀ ਮੁਆਇਨਾ ਕਰਵਾ ਲੈਣਾ ਚਾਹੀਦਾ ਹੈ। ਤਾਂ ਜੋ ਸਰੀਰ ਅੰਦਰਲੀ ਅਮਨ ਕਾਨੂੰਨ ਦੀ ਅਵਸਥਾ ਦਾ ਪਤਾ ਚੱਲ ਸਕੇ। ਆਰੰਭਕ ਅਵਸਥਾ ਵਿਚ ਬਚਾਉ ਕਦਮ ਚੁੱਕੇ ਜਾ ਸਕਦੇ ਹਨ। ਹਰ

ਰੋਜ਼ ਨਹਾਉਣ, ਦੰਦ ਸਾਫ ਕਰਨ ਤੋਂ ਕਿਸੇ ਨੂੰ ਕੌਣ ਰੋਕ ਸਕਦਾ ਹੈ। ਠੀਕ ਖ਼ੁਰਾਕ, ਸਫਾਈ ਅਤੇ ਚਿੰਤਾ ਤੇ ਕਾਹਲੇ-ਪਨ ਤੋਂ ਮੁਕਤੀ ਚਮੜੀ ਰੋਗ ਨਹੀਂ ਹੋਣ ਦਿੰਦੀ। ਸਮੱਸਿਆਵਾਂ ਹਨ ਤਾਂ ਉਨ੍ਹਾਂ ਦੇ ਹੱਲ ਲਈ ਸੋਚੋ। ਸੋਚ ਵਿਚਾਰ ਸਿੱਟੇ ਕੱਢਦੀ ਹੈ, ਜਦੋਂ ਕਿ ਚਿੰਤਾ ਹਰ ਸੰਭਾਵਨਾ ਖ਼ਤਮ ਕਰ ਦਿੰਦੀ ਹੈ। ਇਮਤਿਹਾਨਾਂ ਦੇ ਤਣਾਓ ਤੋਂ ਸਿਰਫ ਓਹੀ ਪੀੜਤ ਹੁੰਦੇ ਹਨ ਜੋ ਨਿਯਮਬੱਧ ਕੰਮ ਨਹੀਂ ਕਰਦੇ। ਸਾਡੇ ਬਹੁਗਿਣਤੀ ਮੁੰਡੇ ਕੁੜੀਆਂ ਲੋੜੀਂਦੀ ਕਸਰਤ ਤੋਂ ਵਿਰਵੇ ਹਨ। ਬਿਨਾਂ ਵਰਤਿਆਂ ਪੱਠੇ ਨਿਤਾਣੇ ਹੋ ਜਾਂਦੇ ਹਨ। ਸਥਿਲਤਾ ਅਤੇ ਕਸਰਤ ਦੀ ਘਾਟ ਚੋਂ ਆਮ ਸਰੀਰਕ ਨਿਘਾਰ ਉਪਜਦਾ ਹੈ। ਸਿਹਤ ਵਿਗਿਆਨ 'ਚ ਅਨੇਕਾਂ ਕੇਸ ਮਿਲਦੇ ਹਨ, ਜਿਨ੍ਹਾਂ ਚੋਂ ਪਤਾ ਲੱਗਦਾ ਹੈ ਕਿ ਬੈਠੇ ਰਹਿਕੇ ਨੌਕਰੀ ਕਰਨ ਵਾਲੇ ਵਿਅਕਤੀਆਂ ਨਾਲੋਂ ਚੁਸਤ ਫੁਰਤ ਕੰਮ ਕਰਨ ਵਾਲਿਆਂ ਦੀ ਸਿਹਤ ਵਧੀਆ ਹੁੰਦੀ ਹੈ। ਡਾਕੀਏ ਨੂੰ ਦਿਲ ਦਾ ਰੋਗ ਘੱਟ ਹੁੰਦਾ ਹੈ, ਬਨਿਸਬਤ ਡਾਕਘਰ 'ਚ ਬੈਠੇ ਕਰਮਚਾਰੀ ਦੇ। ਸਿੱਟਾ ਇਹ ਨਿਕਲਦਾ ਹੈ ਕਿ ਲੋੜ ਅਨੁਸਾਰ ਹਰ ਵਿਅਕਤੀ ਨੂੰ ਕਸਰਤ ਕਰਨੀ ਚਾਹੀਦੀ ਹੈ। ਕਸਰਤ ਬਿਨਾਂ ਸਰ ਸਕਦਾ ਹੈ, ਪਰ ਕਰਨ ਨਾਲ ਥੋਡੀ ਜ਼ਿੰਦਗੀ ਵੱਧ ਜਿਊਣ ਯੋਗ ਅਤੇ ਆਨੰਦਮਈ ਹੋ ਨਿਬੜਦੀ ਹੈ। ਕਸਰਤ ਤੋਂ ਭਾਵ ਜਿਰਨੇ ਮੁਕਾਬਲੇ ਵਾਲੀਆਂ ਜਾਂ ਸਖ਼ਤ ਜਾਨ ਖੇਡਾਂ 'ਚ ਹਿੱਸਾ ਲੈਣ ਤੋਂ ਨਹੀਂ ਲਿਆ ਜਾਣਾ ਚਾਹੀਦਾ। ਹਰ ਕੋਈ ਵਧੀਆ ਖਿਡਾਰੀ ਨਹੀਂ ਬਣ ਸਕਦਾ। ਖੇਡਾਂ ਦੀ ਲੰਮੀ ਲੜੀ 'ਚ ਤੁਰਨਾ, ਤਰਨਾ, ਟੈਨਿਸ, ਨਾਚ, ਭੰਗੜਾ, ਭੱਜਣਾ, ਵਾਲੀਵਾਲ, ਫੁੱਟਬਾਲ, ਹਾਕੀ ਆਦਿ ਅਣਗਿਣਤ ਮੋਤੀ ਜੜੇ ਹੋਏ ਹਨ। ਸੋ ਵਿਅਕਤੀ ਇਨ੍ਹਾਂ ਚੋਂ ਇਕ ਅੱਧ ਚੁਣ ਸਕਦਾ ਹੈ। ਨਹੀਂ ਤਾਂ ਘੱਟੋ ਘੱਟ ਪੰਦਰਾਂ ਵੀਹ ਮਿੰਟ ਖੁਲ੍ਹੇ ਥਾਂ 'ਚ ਪੀ. ਟੀ. ਜ਼ਰੂਰ ਕਰ ਲੈਣੀ ਚਾਹੀਦੀ ਹੈ।

ਕਸਰਤ ਦੀ ਆਦਤ ਹੌਲੀ-ਹੌਲੀ ਸੁਭਾਅ ਬਣ ਜਾਂਦੀ ਹੈ। ਵੱਖ ਖੇਡਾਂ/ਕੰਮਾਂ 'ਚ ਪ੍ਰਤੀ ਘੰਟਾ ਵਰਤੀ ਜਾਂਦੀ ਊਰਜਾ ਨੂੰ ਕਲੋਰੀਆਂ 'ਚ ਮਾਪਿਆ ਜਾ ਸਕਦਾ ਹੈ। ਇਕ ਘੰਟਾ ਭੱਜਣ ਨਾਲ 800, ਸਾਈਕਲਿੰਗ ਨਾਲ 700, ਨੱਚਣ ਨਾਲ 300, ਫੁੱਟਬਾਲ 500, ਤਰਨ ਨਾਲ 500, ਚੜ੍ਹਾਈ ਚੜ੍ਹਨ ਨਾਲ 800, ਘੁੱਲਣ ਨਾਲ 1000 ਕਲੋਰੀਆਂ ਖ਼ਰਚ ਹੁੰਦੀਆਂ ਹਨ। ਸਾਧਾਰਨ ਸਰਗਰਮ ਜੀਵਨ ਜਿਊਣ ਵਾਲੇ ਵਿਅਕਤੀ ਲਈ ਹਰ ਰੋਜ਼ 2500 ਤੋਂ 3000 ਕਲੋਰੀਆਂ ਪੈਦਾ ਕਰਨ ਵਾਲੀ ਖ਼ੁਰਾਕ ਦੀ ਲੋੜ ਹੈ।

ਸਰੀਰਕ ਫਿੱਟਨੈਸ ਅਤੇ ਅਕਾਦਮਿਕ ਨੰਬਰਾਂ 'ਚ ਸਿੱਧਾ ਸੰਬੰਧ ਹੈ। ਸੋ ਕਸਰਤ ਸਿਰਫ ਸਿਹਤ ਹੀ ਨਹੀਂ ਪੜ੍ਹਾਈ 'ਚ ਵੀ ਅਸਿੱਧਾ ਰੋਲ ਨਿਭਾਉਂਦੀ ਹੈ। ਸੋ ਸਿਹਤ ਦੀ ਬਹਾਲੀ ਲਈ, ਮਹੱਲਾ ਸਿਹਤ ਕਲੱਬ ਬਨਾਉਣੇ, ਸ਼ਹਿਰਾਂ ਪਿੰਡਾਂ 'ਚ ਖਾਲੀ ਪਈਆਂ ਸਾਂਝੀਆਂ ਥਾਵਾਂ ਨੂੰ ਖੇਡ ਮੈਦਾਨਾਂ ਜਾਂ ਪਾਰਕਾਂ 'ਚ ਬਦਲਣਾ, ਸਿਹਤ ਸਰਗਰਮੀਆਂ ਦਾ ਆਧਾਰ ਬਨਾਉਣ ਲਈ ਮੁੱਢਲੇ ਕਦਮ ਹਨ। ਜਿਨ੍ਹਾਂ ਲਈ ਨੌਜਵਾਨ ਸਭਾਵਾਂ, ਅਧਿਆਪਕਾਂ, ਵਿਦਿਆਰਥੀ ਯੂਨੀਅਨਾਂ ਅਤੇ ਹੋਰ ਅਗਾਂਹ ਵਧੂ ਤਬਕਿਆਂ ਦੀ ਮਦਦ ਲੈ ਕੇ ਮੁਹਿੰਮ ਵਿੱਢੀ ਜਾ ਸਕਦੀ ਹੈ। ਸਿਰਫ ਪੜ੍ਹੇ ਲਿਖੇ ਨਹੀਂ, ਸਿਹਤਮੰਦ ਪੜ੍ਹੇ ਲਿਖੇ ਹੀ ਸਮਾਜ ਦਾ ਸਰਮਾਇਆ ਬਣ ਸਕਦੇ ਹਨ।

—ਨਰਸਿੰਗ ਸਕੂਲ ਫਰੀਦਕੋਟ।

---

## ਇਕ ਖ਼ਬਰ ਇਹ ਵੀ......

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਇਕਾਈ ਕਿਲਿਆਂ ਵਾਲੀ (ਡਬਵਾਲੀ) ਨੇ ਬੀਤੇ ਦਿਨੀਂ ਪਿੰਡ ਮੌਜਗੜ੍ਹ ਦੇ "ਬਾਬੇ" ਤੋਂ ਲਿਖਤੀ ਮਾਫ਼ੀ ਮੰਗਵਾਈ ਮੂਲ ਮਾਫ਼ੀਨਾਮਾ ਹੇਠ ਲਿਖੇ ਅਨੁਸਾਰ ਹੈ :

"ਮੈਂ ਦੇਸ ਰਾਜ ਪਿੰਡ ਮੌਜਗੜ੍ਹ ਆਪਣੀ ਦਰੁਸਤ ਦਿਮਾਗੀ ਵਿਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਕਿਲਿਆਂ ਵਾਲੀ (ਮੰਡੀ ਡਬਵਾਲੀ) ਨੂੰ ਸਪਸ਼ਟੀ-ਕਰਨ ਦਿੰਦਾ ਹਾਂ ਕਿ ਮੇਰੇ ਪਾਸ (ਕੋਲ) ਕੋਈ ਗੈਬੀ ਸ਼ਕਤੀ ਨਹੀਂ ਹੈ। ਮੈਂ ਅੱਜ ਤੋਂ ਬਾਅਦ ਇਹ ਧੰਦਾ ਨਹੀਂ ਕਰੂੰਗਾ, ਦੀਵਾਨ ਚੌਕੀਂ ਨਹੀਂ ਲਗਾਊਂਗਾ। ਲੋਕ ਪਾਗਲ ਹਨ ਜੋ ਮੇਰੇ ਪਾਸ ਆਉਂਦੇ ਹਨ। ਕਿਰਪਾ ਕਰਕੇ ਮੇਰੇ ਕੋਲ ਨਾ ਆਉਣ ਦੀ ਕ੍ਰਿਪਾਲਤਾ ਕਰਨ। ਅਤੀ ਧੰਨਵਾਦੀ ਹੋਵਾਂਗਾ।

(ਦਸਤਖ਼ਤ ਅੰਗਰੇਜ਼ੀ)
**ਦੇਸ ਰਾਜ**
4-7-1994



ਮਨੋ-ਵਿਗਿਆਨ

# ਸੁਪਨਿਆਂ ਦਾ ਮਨਮੋਹਕ ਸੰਸਾਰ

—ਬਲਵਿੰਦਰ ਬਰਨਾਲਾ

ਸੁਪਨਿਆਂ ਬਾਰੇ ਵੱਖ-ਵੱਖ ਸਮਿਆਂ ਤੇ ਲੋਕਾਂ ਦੁਆਰਾ ਵੱਖ-ਵੱਖ ਕਿਸਮ ਦੀਆਂ ਧਾਰਨਾਵਾਂ ਵਿਕਸਿਤ ਹੁੰਦੀਆਂ ਗਈਆਂ ਅਤੇ ਇਹਨਾਂ ਦੇ ਮਾੜੇ ਅਤੇ ਚੰਗੇ ਹੋਣ ਬਾਰੇ ਵੀ ਬਹੁਤ ਕੁੱਝ ਕਿਹਾ ਗਿਆ ਹੈ। ਮੋਇਆਂ ਦਾ ਸੁਪਨਿਆਂ ਵਿਚ ਦਿਖਾਈ ਦੇਣਾ ਪ੍ਰੇਤ-ਛਾਇਆ ਨਾਲ ਜੋੜਿਆ ਜਾਂਦਾ ਰਿਹਾ। ਇਥੋਂ ਤੱਕ ਪਾਣੀਆ ਦਾ ਦਿਖਾਈ (ਸੁਪਨਿਆਂ ਵਿਚ) ਦੇਣਾ, ਵਿਆਹਾਂ ਸਬੰਧੀ, ਮੇਲਿਆਂ ਸਬੰਧੀ ਸੁਪਨਿਆਂ ਦਾ ਆਉਣਾ ਵੀ ਮਾੜਾ ਸਮਝਿਆ ਜਾਂਦਾ ਰਿਹਾ ਹੈ। ਸੱਪ ਜਾਂ ਊਠ ਦਾ ਸੁਪਨਿਆਂ ਅੰਦਰ ਦਿਸਣਾ ਵੀ ਪ੍ਰੇਤ-ਛਾਇਆ ਆਦਿ ਨਾਲ ਜੋੜਿਆ ਗਿਆ। ਸੁਪਨਿਆਂ ਬਾਰੇ ਇਹ ਵੀ ਕਿਆਸ ਅਰਾਈਆਂ ਲਗਦੀਆਂ ਰਹੀਆਂ ਕਿ ਇਸਦਾ ਕਿਸੇ ਹੋਰ ਸੰਸਾਰ ਨਾਲ ਸਬੰਧ ਹੈ ਜਿਹੜਾ ਇਸ ਧਰਤੀ ਤੋਂ ਵੱਖਰਾ ਹੈ। ਪਰ ਕੀ ਇਹ ਸਭ ਕੁਝ ਠੀਕ ਹੀ ਸੋਚਿਆ ਜਾਂਦਾ ਰਿਹਾ? ਜਿਉਂ ਜਿਉਂ ਮਨੋ-ਵਿਗਿਆਨ ਇਕ ਵਿਗਿਆਨ ਵਜੋਂ ਵਿਕਸਤ ਹੁੰਦਾ ਗਿਆ ਤਾਂ ਇਹਨਾਂ ਬਹੁਤ ਸਾਰੇ ਪ੍ਰਸ਼ਨਾਂ ਦੇ ਉੱਤਰ ਸਪੱਸ਼ਟ ਰੂਪ ਵਿਚ ਸਾਹਮਣੇ ਆਉਂਦੇ ਰਹੇ। ਮਨੋ-ਵਿਗਿਆਨੀਆਂ ਨੇ ਬੱਚਿਆਂ, ਜੁਆਨਾਂ ਅਤੇ ਬਜ਼ੁਰਗਾਂ ਉੱਪਰ ਅਨੇਕਾਂ ਤਜਰਬੇ ਕੀਤੇ ਅਤੇ ਉਹਨਾਂ ਦੇ ਸੁਪਨਿਆਂ ਵਿਚ ਪਾਏ ਜਾਂਦੇ ਵਖਰੇਵਿਆਂ ਤੋਂ ਅਨੇਕਾਂ ਤੱਥ ਸਾਹਮਣੇ ਲਿਆਂਦੇ।

**ਸੁਪਨੇ ਕੀ ਹਨ :**—ਇਕ ਗੱਲ ਤਾਂ ਸਪੱਸ਼ਟ ਹੈ ਕਿ ਜਦੋਂ ਸਾਡਾ ਬਾਹਰੀ ਸੰਸਾਰ ਨਾਲੋਂ ਸੁਚੇਤ ਰੂਪ ਵਿਚ ਹੋਣ ਵਾਲਾ ਸੰਪਰਕ ਟੁੱਟ ਜਾਂਦਾ ਹੈ ਭਾਵ ਗਿਆਨ ਇੰਦਰੀਆਂ ਇਸ ਦਾ ਤਰਕ ਤੇ ਅਧਾਰਤ ਵਿਸ਼ਲੇਸ਼ਣ ਕਰਨ ਤੋਂ ਅਸਮਰਥ ਹੋ ਜਾਂਦੀਆਂ ਹਨ ਜਾਂ ਇਹ ਕਹਿ ਲਿਆ ਜਾਵੇ ਕਿ ਸੰਸਾਰ ਰੂਪੀ ਥੀਏਟਰ ਤੇ ਚਲ ਰਹੇ ਅਸਲੀ ਨਾਟਕ ਦਾ ਪਰਦਾ ਡਿੱਗ ਪੈਂਦਾ ਹੈ ਤਾਂ ਅਸੀਂ ਅੰਤਰਮੁਖਤਾ ਦੇ ਪ੍ਰਵਾਹ ਵਿਚੋਂ ਗੁਜਰ-ਦਿਆਂ ਇਕ ਵੱਖਰੇ ਸੰਸਾਰ ਦੀ ਕਲਪਿਤ 'ਰਾਸਲੀਲਾ' ਵਿਚੋਂ ਗੁਜ਼ਰਨਾ ਸ਼ੁਰੂ ਕਰ ਦਿੰਦੇ ਹਾਂ। ਜਿੱਥੇ ਕੁੱਝ ਕਾਤਰਾਂ ਵਰਤ-ਮਾਨ ਵਿਚ ਚਲਦੀ ਜ਼ਿੰਦਗੀ ਵਿਚੋਂ ਆ ਜੁੜਦੀਆਂ ਹਨ ਉੱਥੇ ਕੁੱਝ ਦਾ ਸਬੰਧ ਭੂਤਕਾਲ ਵਿਚ ਹੋਏ ਤਜ਼ਰਬਿਆਂ ਨਾਲ ਵੀ ਹੁੰਦਾ ਹੈ ਜਿਹਨਾਂ ਨਾਲ ਸਾਡੇ ਤੀਬਰ ਜਜ਼ਬਾਤ ਜੁੜੇ ਹੁੰਦੇ ਹਨ। ਇਹਨਾਂ ਦੀ ਰੇਂਜ ਦੁਨਿਆਵੀ ਸਧਾਰਨ ਵਰਤਾਰਿਆਂ ਤੋਂ ਲੈ ਕੇ ਅਦਭੁਤ ਕਿਸਮ ਦੇ ਦੁਖਾਂਤਾਂ ਅਤੇ ਅਜੂਬਿਆਂ ਤੱਕ ਜਾ ਸਕਦੀ ਹੈ। ਇਹ ਭਾਵੇਂ ਕਿੰਨੇ ਵੀ ਤਿੱਖੇ ਹੋਣ ਸਾਡਾ ਸੂਭਾ ਮਨ ਇਹਨਾਂ ਭਰਮ-ਜਾਲਾਂ ਨੂੰ ਸਧਾਰਨ ਰੂਪ 'ਚ ਹੀ ਲੈਂਦਾ ਹੈ ਕਿਉਂਕਿ ਇਹ ਕੇਵਲ ਸੁਪਨੇ ਹੀ ਤਾਂ ਹਨ। ਜਦੋਂ ਅਸੀਂ ਸੁਪਨੇ ਲੈ ਰਹੇ ਹੁੰਦੇ ਹਾਂ ਤਾਂ ਉਸ ਸਮੇਂ ਅਸੀਂ ਅੰਤਰਮੁਖੀ ਅੰਦਰਲੇ ਸੰਸਾਰ ਦਾ ਤਜ਼ਰਬਾ ਕਰ ਰਹੇ ਹੁੰਦੇ ਹਾਂ ਜਿਹੜਾ ਕਾਰਨ ਅਤੇ ਕਾਰਜ ਦੀ ਥਿਊਰੀ ਤੋਂ ਕੋਹਾਂ ਦੂਰ ਹੁੰਦਾ ਹੈ।

ਕਈ ਵਾਰ ਅਸੀਂ ਦੇਖਦੇ ਹਾਂ ਕਿ ਵਿਅਕਤੀ ਸੁਪਨਿਆਂ ਵਿਚ ਆਪਣੀ ਰੋਜ਼ਾਨਾ ਦੀ ਜ਼ਿੰਦਗੀ ਦੀਆਂ ਸਮੱਸਿਆਵਾਂ ਨਾਲ ਜੂਝ ਰਿਹਾ ਹੁੰਦਾ ਹੈ। ਇਕ ਖੋਜ਼ ਦੌਰਾਨ ਵਿਦਿਆਰ-ਥੀਆਂ ਤੇ ਕੀਤੇ ਗਏ ਤਜ਼ਰਬਿਆਂ ਤੋਂ ਇਹ ਤੱਥ ਵੀ ਸਾਹਮਣੇ ਆਇਆ ਕਿ ਜਿਸ ਸਮੱਸਿਆ ਦਾ ਉਹਨਾਂ ਦੇ ਤੁਰੰਤ ਦੇ ਹਾਲਾਤ ਨਾਲ ਸਬੰਧ ਹੈ ਉਸ ਸਬੰਧੀ ਵਧੇਰੇ ਸੁਪਨੇ ਆ ਸਕਦੇ ਹਨ। ਦੂਸਰਾ ਉਹ ਵਿਦਿਆਰਥੀ ਸਮੱ-ਸਿਆ ਸਬੰਧੀ ਵਧੇਰੇ ਦਰੁਸਤ ਲਾਈਨ ਰਖਦੇ ਸਨ ਜਿਹਨਾਂ ਸੁਪਨਿਆਂ ਵਿਚ ਇਸ ਸਮੱਸਿਆ ਦਾ ਤਜ਼ਰਬਾ ਕੀਤਾ।

ਸਾਨੂੰ ਸੁਪਨੇ ਨੂੰ ਯਾਦ ਰੱਖਣ ਵਿਚ ਕਿਉਂ ਸਮੱਸਿਆ ਆਉਂਦੀ ਹੈ?—ਉਹ ਸੁਪਨੇ ਜਿਹਨਾਂ ਦਾ ਸਬੰਧ ਬੁੱਧੀ ਨਾਲ ਹੈ ਉਹ ਘੱਟ ਹੀ ਯਾਦ ਰਹਿੰਦੇ ਹਨ ਅਤੇ ਕੁਝ ਸੁਪਨੇ ਅਜਿਹੇ ਹੁੰਦੇ ਹਨ ਜਿਹਨਾਂ ਦੀ ਯਾਦ ਰੱਖਣ ਵਿਚ ਕੋਈ ਬਹੁਤੀ ਮਹੱਤਤਾ ਨਹੀਂ ਹੁੰਦੀ। ਸੁਪਨਿਆਂ ਦਾ ਵੱਡਾ ਹਿੱਸਾ ਦੁਨਿਆਵੀ ਕਿਸਮ ਦੀਆਂ ਸਧਾਰਨ ਗੱਲਾਂ ਨਾਲ ਭਰਿਆ ਪਿਆ ਹੁੰਦਾ ਹੈ ਦੂਸਰਾ ਸਾਡਾ ਦਿਮਾਗ ਵੀ ਭੁਲ ਜਾਣ ਦੀ ਪ੍ਰਵਿਰਤੀ ਰੱਖਦਾ ਹੈ ਖਾਸ ਕਰਕੇ ਸੁਪਨਿਆਂ ਸਬੰਧੀ ਤਾਂ ਬਹੁਤ ਜ਼ਿਆਦਾ ਹੀ। ਸੁਪਨਿਆਂ ਦੀ ਇਹ ਥਿਊਰੀ ਇੰਨੀ ਧੋਖੇ ਭਰੇ ਢੰਗ ਨਾਲ ਸ਼ੁਰੂ ਹੁੰਦੀ ਹੈ ਕਿ ਮੁੱਢ ਵਿਚ ਇਹ ਕਿਸੇ ਖਾਸ ਤੱਥ ਤੋਂ ਸ਼ੁਰੂ ਹੁੰਦੀ ਹੈ ਅਤੇ ਅੰਤ ਤੇ ਕਿਸੇ ਭਰਮਜਾਲ ਵਿਚ ਪਲਟ ਜਾਂਦੀ ਹੈ। ਕੁੱਝ ਥਾਵਾਂ ਤੇ ਦਿਮਾਗ ਜ਼ਿਆਦਾ ਜਾਗਰੂਕ ਹੁੰਦਾ ਹੈ ਅਤੇ ਕੁੱਝ ਤੇ ਅਜਿਹਾ ਸਰਸਰੀ ਰੂਪ ਵਿਚ ਵਿਚਰਦਾ ਜਾਂਦਾ ਹੈ।

ਜਦੋਂ ਸਾਡਾ ਦਿਮਾਗ ਸੁਪਨਮਈ ਨੀਂਦ ਸਮੇਂ ਅਜੇ ਕੰਮ ਕਰਦਾ ਰਹਿੰਦਾ ਹੈ ਜਿਸ ਤਰ੍ਹਾਂ ਦੇਖਣਾ ਅਤੇ ਸੁਨਣਾ ਆਦਿ ਤੇ ਬਾਕੀ ਮੋਟਰ ਪ੍ਰਬੰਧ ਬੰਦ ਹੋ ਚੁੱਕੇ ਹੁੰਦੇ ਹਨ ਤਾਂ ਅਜਿਹੇ ਸੁਪਨੇ ਯਾਦ ਰਹਿੰਦੇ ਹਨ। ਜਦੋਂ ਯਾਦ ਵੀ ਇਸ ਵਿਚ ਦਿਮਾਗੀ ਕਾਰਵਾਈ ਨਾਲ ਭਾਗ ਲੈਣ ਲੱਗ ਪਵੇ ਅਤੇ ਦਿਮਾਗ ਅਰਾਮ ਵੱਲ ਵਧਣ ਲੱਗ ਪਵੇ ਤਾਂ ਅਜਿਹੇ ਸੁਪਨਿਆਂ ਨੂੰ ਯਾਦ ਰੱਖਣ ਵਿਚ ਦਿੱਕਤ ਆਵੇਗੀ । ਹੋਰ ਸਪੱਸ਼ਟ ਕਰਨ ਲਈ ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਜਦ ਸੁਪਨਿਆਂ ਦਾ ਸਬੰਧ ਵਧੇਰੇ ਸਾਡੀ ਸੁਚੇਤ ਅਵੱਸਥਾ ਦੀਆਂ ਸਮੱਸਿਆਵਾਂ ਨਾਲ ਜੁੜਿਆ ਹੋਵੇ ਅਤੇ ਮਨੁੱਖੀ ਦਿਮਾਗ ਸੌਣ ਸਮੇਂ ਵੀ ਇਹਨਾਂ ਉੱਪਰ ਕੇਂਦਰਤ ਰਹਿ ਜਾਵੇ ਤਾਂ ਅਜਿਹੇ ਸੁਪਨੇ ਵਧੇਰੇ ਯਾਦ ਰਹਿ ਸਕਦੇ ਹਨ ।

**ਕੀ ਇਹਨਾਂ ਸੁਪਨਿਆਂ ਤੇ ਕੰਟਰੋਲ ਕੀਤਾ ਜਾ ਸਕਦਾ ਹੈ—**

ਕੁੱਝ ਲੋਕਾਂ ਜਾਂ ਕਬੀਲਿਆਂ ਅੰਦਰ ਅਜਿਹੇ ਵੀ ਭਰਮ ਪਾਏ ਜਾਂਦੇ ਹਨ ਕਿ ਸੁਪਨੇ ਨਾ ਕੇਵਲ ਬੀਤ ਚੁੱਕੀ ਜ਼ਿੰਦਗੀ ਬਾਰੇ ਹੀ ਆਉਂਦੇ ਹਨ ਸਗੋਂ ਇਹ ਭਵਿੱਖ ਵਾਲੀ ਜ਼ਿੰਦਗੀ ਬਾਰੇ ਵੀ ਦਸਦੇ ਹਨ ਕਿ ਇਹ ਕਿਹੋ ਜਿਹੀ ਹੋਵੇਗੀ। ਮਲੇਸ਼ੀਆ ਦਾ ਇਕ ਅਜਿਹਾ ਹੀ ਕਬੀਲਾ ਹੈ ਜੋ ਸੁਪਨਿਆਂ ਤੋਂ ਭਵਿਖ ਦੀ ਜ਼ਿੰਦਗੀ ਦੀਆਂ ਭਵਿੱਖ-ਬਾਣੀਆਂ ਕਰਨ ਵਿਚ ਯਕੀਨ ਰਖਦਾ ਹੈ। ਚਿੰਤਾ-ਗ੍ਰਸਤ ਲੋਕਾਂ ਨੂੰ ਖ਼ੁਸ਼ੀ ਭਰੇ ਸੁਪਨੇ ਲੈਣ ਦੇ ਸੁਝਾਅ ਦਿੱਤੇ ਜਾਂਦੇ ਹਨ। ਆਪਣੇ ਟੁੱਟੇ ਸਬੰਧਾਂ ਨੂੰ ਮੁੜ ਸਥਾਪਤ ਕਰਨ ਦੇ ਸੁਪਨੇ ਲੈਣ ਲਈ ਕਿਹਾ ਜਾਂਦਾ ਹੈ। ਬੱਚਿਆਂ ਨੂੰ ਜੋ ਦਿਨੇ ਅਤੇ ਰਾਤ ਨੂੰ ਵਧੇਰੇ ਸਮਾਂ ਸੁਪਨਮਈ ਅਵੱਸਥਾਵਾਂ ਵਿਚੋਂ ਗੁਜਰਦੇ ਹਨ, ਟਕਰਾਅ ਅਤੇ ਜਿੱਤ ਸਬੰਧੀ ਸੁਪਨੇ ਲੈਣ ਲਈ ਪ੍ਰੇਰਿਆ ਜਾਂਦਾ ਹੈ।

ਪਰ ਕੀ ਉਪਰੋਕਤ ਸਭ ਠੀਕ ਵਿਸ਼ਵਾਸ ਹਨ? ਸਪੱਸ਼ਟ ਹੈ ਕਿ ਬਹੁਤਾ ਕੁੱਝ ਇਹਨਾਂ ਵਿਚ ਅੰਧ-ਵਿਸ਼ਵਾਸ 'ਚੋਂ ਉਪਜਿਆ ਹੈ। ਫਿਰ ਵੀ ਅਸੀਂ ਇਸ ਸਚਾਈ ਤੋਂ ਇਨਕਾਰ ਨਹੀਂ ਕਰ ਸਕਦੇ ਕਿ ਸੰਕਟਮਈ ਹਲਾਤਾਂ ਸਮੇਂ ਸੁਪਨਿਆਂ ਵਿਚ ਪੈਂਦੇ ਦਬਾਅ ਤੇ ਡਰਾਉਣੀਆਂ ਸਥਿਤੀਆਂ ਆਦਿ ਨੂੰ ਰੋਕਿਆ ਜਾ ਸਕਦਾ ਹੈ। ਠੋਸ ਦਲੀਲਾਂ ਭਰੀ ਗੱਲਬਾਤ ਅਤੇ ਸਮੱਸਿਆ ਦੀ ਉਚਿਤ ਤਰਕਸੰਗਤ ਵਿਸ਼ਲੇਸ਼ਣ, ਜਦ ਸੁਚੇਤ ਉੱਪਰ ਉੱਚਿਤ ਅਸਰ ਛੱਡਦੀ ਹੈ ਤਾਂ ਸੁਚੇਤ ਅਵੱਸਥਾ ਵੱਲ ਸਫਰ ਸੁਪਨਿਆਂ ਦੀ ਰੂਪ ਰੇਖਾ ਬਦਲ ਸਕਦਾ ਹੈ।

ਭਾਵੇਂ ਸੁਪਨੇ ਭੂਤਕਾਲ ਨਾਲ ਸਬੰਧਤ ਕਾਤਰਾਂ ਵੀ ਆਪਣੀ ਤਰਕਹੀਣ ਕਹਾਣੀ 'ਚ ਜੋੜਦੇ ਹਨ ਪ੍ਰੰਤੂ ਸੁਪਨਿਆਂ ਦਾ ਬਹੁਤ ਸਾਰਾ ਭਾਗ ਸਾਡੀ ਵਰਤਮਾਨ ਸਥਿਤੀ ਨਾਲ ਜੁੜਿਆ ਹੁੰਦਾ ਹੈ। ਵਰਤਮਾਨ ਦੀਆਂ ਸਸ਼ੱਸਿਆਵਾਂ ਪ੍ਰਤੀ ਮਨੁੱਖ ਕਿਸ ਤਰ੍ਹਾਂ ਦੀ ਪਹੁੰਚ ਅਪਨਾਉਂਦਾ ਹੈ, ਸੁਪਨਿਆਂ ਦਾ ਉਸੇ ਸੰਦਰਭ ਵਿਚ ਗੁਜ਼ਰਨਾਂ ਵਧੇਰੇ ਸੰਭਾਵਤ ਹੋ ਜਾਂਦਾ ਹੈ।

ਇਕ ਮਹੱਤਵਪੂਰਨ ਤੱਥ ਹੋਰ ਵੀ ਧਿਆਨ ਦੀ ਮੰਗ ਕਰਦਾ ਹੈ ਕਿ ਕੀ ਸੁਪਨੇ ਭਵਿੱਖ ਬਾਰੇ ਵੀ ਕੁੱਝ ਜਾਣਕਾਰੀ ਦੇਣ ਦੇ ਸਮਰੱਥ ਹੁੰਦੇ ਹਨ? ਇਹ ਇਕ ਠੋਸ ਅੰਧ-ਵਿਸ਼ਵਾਸ ਹੈ। ਸੁਪਨੇ ਸਾਡੀ ਸੁਚੇਤ ਅਵੱਸਥਾ ਵਿਚ ਬਣਾਈਆਂ ਗਲਤ ਜਾ ਠੀਕ ਧਾਰਨਾਵਾਂ ਦਾ ਹੀ ਧੁੰਦਲਾ ਪੱਖ ਪੇਸ਼ ਕਰਦੇ ਹਨ। ਉਦਾਹਰਣ ਵਜੋਂ ਇਕ ਵਿਅਕਚੀ ਦਾ ਵਿਸ਼ਵਾਸ ਇਹੋ ਪੱਕ ਚੁੱਕਿਆ ਹੈ ਕਿ ਸੱਪ ਪ੍ਰੇਤ ਦਾ ਰੂਪ ਹੈ ਅਤੇ ਇਸ ਦਾ ਦਿਖਾਈ ਦੇਣਾ ਭਵਿੱਖ ਲਈ ਨੁਕਸਾਨਦੇਹ ਹੋਵੇਗਾ। ਸੋ ਇਸ ਤਰ੍ਹਾਂ ਦੀ ਸੋਚ ਵਾਲਾ ਵਿਅਕਤੀ ਜਿਸਦੀ ਸੋਚ ਦਾ ਅਧਾਰ ਹੀ ਅੰਧ-ਵਿਸ਼ਵਾਪ ਹੈ ਸੁਪਨੇ ਵਿਚ ਸੱਪਾਂ ਨੂੰ ਦੇਖਣ ਤੇ ਵਧੇਰੇ ਡਰੇਗਾ ਅਤੇ ਉਸਨੂੰ ਸੱਪ ਉਸ ਤੇ ਧਾਵਾ ਬੋਲਦੇ ਦਿਸਣਗੇ ਅਤੇ ਉਹ ਬਚਾ ਲਈ ਅਚੇਤ ਬੱਸ ਅਤਰਕਹੀਣ ਭੱਜ ਦੌੜ ਦੀ ਟਕਰਾਅ ਭਰੀ ਗੰਭੀਰ ਮਾਨਸਿਕਤਾ ਵਿਚੋਂ ਗੁਜ਼ਰੇਗਾ। ਇਹ ਸਧਾਰਨ ਬੱਸ ਹੀ ਹੈ ਕਿ ਉਸਦੀ ਮਾਨ-ਸਿਕਤਾ ਡਰ ਅਧੀਨ ਲੜਖੜਾ ਜਾਵੇਗੀ ਅਤੇ ਸੁਚੇਤ ਅਵੱਸਥਾ ਨੂੰ ਬੁਰੀ ਤਰ੍ਹਾਂ ਪ੍ਰਭਾਵਤ ਕਰੇਗੀ ਜਿਸ ਕਾਰਨ ਉਹ ਠੋਸ ਫੈਸਲੇ ਵੀ ਲੈਣ ਤੋਂ ਅਸਮਰਥ ਹੋਵੇਗਾ। ਫਿਰ ਵਿਚਾਰੋ ਕਿ ਉਸ ਵਿਅਕਤੀ ਦਾ ਭਵਿੱਖ ਕਿਸ ਤਰ੍ਹਾਂ ਦਾ ਹੋਵੇਗਾ? ਮਲੇਸ਼ੀਆਈ ਕਬੀਲੇ ਸੁਚੇਤ ਅਵੱਸਥਾ ਬਾਰੇ ਭਾਵੇਂ ਉਤਨੀ ਜਾਣਕਾਰੀ ਨਹੀਂ ਰਖਦੇ । ਇਸ ਅਵੱਸਥਾ ਸਮੇਂ ਕਿਤੇ ਤਰਕਸੰਗਤ ਅਤੇ ਉਚਿਤ ਸੁਝਾਅ ਸਬੰਧਤ ਪ੍ਰਭਾਵਤ ਵਿਅਕਤੀ ਅੰਦਰ ਹਾਂ ਪੱਖੀ ਭਾਵਨਾ ਪੈਦਾ ਕਰਨ ਵਿਚ ਮਦਦ ਕਰਦੇ ਹਨ ਜਿਸ ਕਾਰਨ ਸੁਪਨਿਆਂ ਦਾ ਰੂਪ ਬਦਲ ਜਾਂਦਾ ਹੈ।

ਸੋ ਅੰਧ-ਵਿਸ਼ਵਾਸ ਤੇ ਅਧਾਰਤ ਗਲਤ ਧਾਰਨਾਵਾਂ ਨੂੰ ਸਾਫ ਕਰਕੇ ਜਦ ਅਸੀਂ ਜ਼ਿੰਦਗੀ ਪ੍ਰਤੀ ਉੱਚਿਤ ਪਹੁੰਚ ਅਪਨਾਉਂਦੇ ਹਾਂ ਤਾਂ ਸੁਪਨਿਆਂ ਦੀ ਦਿਸ਼ਾ ਬਦਲੀ ਜਾ ਸਕਦੀ ਹੈ। ਸੁਪਨਿਆਂ ਨੂੰ ਨਾਂਹ-ਪੱਖੀ ਪਹੁੰਚ ਤੋਂ ਹਾਂ ਪੱਖੀ ਵੱਲ ਢਾਲਿਆ ਜਾ ਸਕਦਾ ਹੈ। ਇਕ ਦਲੇਰ ਵਿਅਕਤੀ ਨੂੰ ਬਹਾਦਰੀ ਦੇ ਕਾਰਨਾਮੇ ਕਰਨ ਸਬੰਧੀ ਹੀ ਸੁਪਨੇ ਆਉਣਗੇ ਜਦੋਂ ਕਿ ਡਰਾਕਲ ਲਈ ਦਬਾਅ ਅਤੇ ਤਣਾਅਪੂਰਨ ਡਰਾ-ਉਣੇ ਸੁਪਨੇ ਆਉਣਗੇ। ਸੁਪਨਿਆਂ ਨੂੰ ਆਪਣੀ ਮਰਜ਼ੀ ਅਨੁਸਾਰ ਆਉਣ ਤੋਂ ਬੰਦ ਨਹੀਂ ਕੀਤਾ ਜਾ ਸਕਦਾ। ਸੁਚੇਤ ਮਨ ਅਤੇ ਅਚੇਤ ਮਨ ਇਕ ਦੂਸਰੇ ਨੂੰ ਪ੍ਰਭਾਵਤ ਤਾਂ ਕਰਦੇ ਹਨ ਪਰੰਤੂ ਇਕ ਦੂਸਰੇ ਮੁਤਾਬਿਕ ਪੂਰੀ ਤਰ੍ਹਾਂ ਗਤੀ-



ਵਿਧੀ ਨਹੀਂ ਕਰਦੇ। ਅਚੇਤ ਮਨ ਸੁਚੇਤ ਮਨ ਤੋਂ ਛਣਕੇ ਆਏ ਪ੍ਰਭਾਵਸ਼ਾਲੀ ਵਿਚਾਰਾਂ ਦਾ ਸਟੋਰ ਹੀ ਤਾਂ ਹੈ ਜਿਹੜਾ ਮਾਨਸਿਕ ਜਜ਼ਬਾਤਾਂ ਨਾਲ ਜਿਹੜੇ ਮਨੁੱਖ ਦੀ ਭਾਵੁਕ ਸਥਿਤੀ ਦਾ ਪ੍ਰਗਟਾਵਾ ਕਰਦੇ ਹਨ, ਮਿਲਕੇ ਸੁਪਨਮਈ ਸੰਸਾਰ ਸਿਰਜਦੇ ਹਨ। ਸਾਡੀ ਭਾਵੁਕ ਪਹੁੰਚ ਦਾ ਸਿੱਧਾ ਸਬੰਧ ਮਨੁੱਖ ਦੇ ਉਸ ਸਵੈ-ਚਾਲਕ (Stercotype auto. matic) ਵਰਤਾਣ ਨਾਲ ਹੈ ਜਿਸ ਦਾ ਛੁਪਿਆ ਚਾਲਕ ਬੇ-ਸੁੱਧ (Unconse'ous) ਮਨ ਹੈ।

**ਕੀ ਸੁਪਨਿਆਂ ਦਾ ਵਿਸ਼ਲੇਸ਼ਣ ਕਰਕੇ ਕੋਈ ਵਿਅਕਤੀ ਆਪਣੀ ਮਾਨਸਿਕ ਸਥਿਤੀ ਸਮਝ ਸਕਦਾ ਹੈ?**—ਇਹ ਬਹੁਤ ਹੀ ਮਹੱਤਵਪੂਰਨ ਨੁਕਤਾ ਹੈ। ਵੱਖ-ਵੱਖ ਸਮਿਆਂ ਤੇ ਆਉਂਦੇ ਸੁਪਨਿਆਂ ਦਾ ਰਿਕਾਰਡ ਰੱਖ ਕੇ ਇਕ ਵਿਅਕਤੀ ਆਪਣੀ ਮਾਨਸਿਕ ਬਣਤਰ ਬਾਰੇ ਕਾਫੀ ਕੁੱਝ ਸਮਝ ਸਕਦਾ ਹੈ। ਜਿਵੇਂ ਪਹਿਲਾਂ ਕਿਹਾ ਗਿਆ ਹੈ ਕਿ ਸੁਪਨੇ ਸਾਡੀ ਸੁਚੇਤ ਅਵੱਸਥਾ ਸਮੇਂ ਜ਼ਿੰਦਗੀ ਤੇ ਇਸ ਦੀਆਂ ਸਮੱਸਿਆਵਾਂ ਪ੍ਰਤੀ ਅਪਨਾਈ ਪਹੁੰਚ ਦੀ ਧੁੰਦਲੀ ਤਸਵੀਰ ਹੀ ਹੁੰਦੇ ਹਨ ਜਿਹਨਾਂ ਵਿਚ ਬਹੁਤ ਕੁੱਝ ਭਾਵੇਂ ਤਰਕਸੰਗਤ ਨਹੀਂ ਹੁੰਦਾ ਹੈ। ਉਦਾਹਰਣ ਵਜੋਂ ਇਕ ਵਿਅਕਤੀ ਦੀ ਪਹੁੰਚ ਕਿਸੇ ਵੀ ਸਮੱਸਿਆ ਪ੍ਰਤੀ ਸਪੱਸ਼ਟ ਨਹੀਂ ਅਤੇ ਉਹ ਦਿਮਾਗੀ ਤੌਰ ਤੇ ਉਲਝਿਆ ਮਹਿਸੂਸ ਕਰਦਾ ਹੈ ਅਤੇ ਸਮੱਸਿਆ ਦਾ ਕਿਤੇ ਵੀ ਕੋਈ ਹੱਲ ਨਜ਼ਰ ਨਹੀਂ ਆਉਂਦਾ ਹੈ ਤਾਂ ਅਜਿਹੇ ਵਿਅਕਤੀ ਦੇ ਸੁਪਨੇ ਵੀ ਸਪੱਸ਼ਟ ਅਤੇ ਬਿਨਾਂ ਅੰਤ ਦੇ ਹੋਣਗੇ। ਉਹ ਸੁਪਨਿਆਂ ਵਿਚ ਵੀ ਕੋਈ ਸਿੱਟੇ ਤੇ ਨਹੀਂ ਪੁੱਜੇਗਾ ਅਤੇ ਵਧੇਰੇ ਮਾਨਸਿਕ ਦਬਾਅ ਅਧੀਨ ਗੁਜ਼ਰੇਗਾ।

**ਰਾਤੀਂ ਸੁਪਨੇ ਵਿਚ ਪੈਣ ਵਾਲਾ ਦਬਾਅ ਕੀ ਹੈ ਅਤੇ ਕੀ ਇਸ ਪਿੱਛੇ ਕਿਸੇ ਬੁਰੀ ਆਤਮਾ ਦਾ ਹੱਥ ਹੁੰਦਾ ਹੈ?**

ਸੁਪਨਿਆਂ ਅਤੇ ਇਹਨਾਂ ਦੇ ਆਉਣ ਸਬੰਧੀ ਅਨੇਕਾਂ ਅੰਧ-ਵਿਸ਼ਵਾਸੀ ਧਾਰਨਾਵਾਂ ਬਣਦੀਆਂ ਤੇ ਢਹਿੰਦੀਆਂ ਰਹੀਆਂ ਹਨ। ਰਾਤੀਂ ਜਾਂ ਦਿਨੇ ਕਈ ਵਾਰ ਸੁੱਤਿਆਂ ਅਚਾਨਕ ਸਰੀਰ ਇਤਨਾ ਸੁੰਨ ਹੋ ਜਾਂਦਾ ਹੈ ਕਿ ਸਬੰਧਤ ਵਿਅਕਤੀ ਨੂੰ ਇੰਝ ਲੱਗਣ ਲਗਦਾ ਹੈ ਕਿ ਜਿਵੇਂ ਕਿਸੇ ਨੇ ਆਕੇ ਉਸਦਾ ਗਲਾ ਘੁੱਟਣਾ ਸ਼ੁਰੂ ਕਰ ਦਿੱਤਾ ਹੋਵੇ, ਜਾਂ ਸਮੁੱਚਾ ਸਰੀਰ ਦੱਬ ਲਿਆ ਹੋਵੇ। ਸਬੰਧਤ ਵਿਅਕਤੀ ਦੇ ਸਭ ਆਪਣੇ ਯਤਨਾਂ ਦੇ ਬਾਵਜੂਦ ਉਹ ਇਸ ਦਬਾਅ ਨਾਲ ਕਾਫੀ ਸਮਾਂ ਸੰਘਰਸ਼ ਕਰਦਾ ਹੈ ਅਤੇ ਅਚਾਨਕ ਜਾਗਣ ਜਾਂ ਮੁੜ ਸੁਚੇਤ ਹਾਲਤ ਵਿਚ ਪਰਤਣ ਤੇ ਹੀ ਉਸਦਾ ਖਹਿੜਾ ਛੁੱਟਦਾ ਹੈ।

ਇਸ ਦਬਾਅ ਪਿੱਛੇ ਕੋਈ ਦੂਰ ਜਾਂ ਬੁਰੀ ਆਤਮਾ ਨਹੀਂ ਕੰਮ ਕਰ ਰਹੀ ਹੁੰਦੀ। ਬੱਸ ਗੱਲ ਐਨੀ ਕੁ ਹੈ ਕਿ ਅਜਿਹਾ ਵਿਅਕਤੀ ਆਪਣੀ ਰੋਜ਼ਨਾਮਾ ਦੀ ਵਰਤਮਾਨ ਜ਼ਿੰਦਗੀ ਦੇ ਕਿਸੇ ਚੈਲਿੰਜ ਭਰੇ ਸੰਘਰਸ਼ ਵਿਚੋਂ ਗੁਜ਼ਰ ਰਿਹਾ ਹੁੰਦਾ ਹੈ। ਉਦਾਹਰਣ ਵਜੋਂ ਕਿਸੇ ਗੰਭੀਰ ਸੋਚਣੀ ਵਾਲੇ ਵਿਦਿਆਰਥੀ ਨੂੰ ਇਕ ਨਿਸ਼ਚਿਤ ਟੀਚੇ ਵਾਲੇ ਨੰਬਰਾਂ ਨੂੰ ਆਪਣੇ ਇਮਤਿਹਾਨ ਵਿਚੋਂ ਪ੍ਰਾਪਤ ਕਰਨ ਦਾ ਫਿਕਰ ਹੈ। ਇਮਤਿਹਾਨ ਜਿਉਂ-ਜਿਉਂ ਨਜ਼ਦੀਕ ਆਵੇਗਾ ਤਾਂ ਉਸਨੂੰ ਨਾਰਮਲ ਨਾਲੋਂ ਵਧੇਰੇ ਦਬਾਅ ਭਰੀਆਂ ਸਥਿਤੀਆਂ ਵਿਚੋਂ ਗੁਜ਼ਰਨਾ ਪਵੇਗਾ।

ਇਕ ਹੋਰ ਤਰ੍ਹਾਂ ਦੇ ਕੇਸ ਵਿਚ ਇਕ ਚਾਲੀਆਂ ਸਾਲਾਂ ਨੂੰ ਢੁੱਕਿਆ ਆਦਮੀ ਕਿਸੇ ਹੁਸੀਨ ਕੁੜੀ ਨੂੰ ਬੇ-ਹੱਦ ਮਨ ਅੰਦਰ ਵਸਾਈ ਬੈਠਾ ਹੈ। ਉਹ ਉਹਨੂੰ ਜਦ ਵੀ ਕਦੇ ਰਾਹ ਖੜ੍ਹੇ ਟੱਕਰਦੀ ਹੈ ਤਾਂ ਪਿੱਛਾ ਕਰਦਾ ਰਹਿੰਦਾ ਹੈ। ਉਸਦੇ ਮਨ ਅੰਦਰ ਉਸ ਲੜਕੀ ਨੂੰ ਪ੍ਰਾਪਤ ਕਰਨ ਦੀ ਤੀਬਰ ਇੱਛਾ ਹੈ। ਹੁਸੀਨ ਮੁਟਿਆਰ ਦਾ ਪਿੱਛਾ ਕਰਦਿਆਂ ਉਹ ਉਸਨੂੰ ਕੁੱਝ ਨਹੀਂ ਬੋਲਦਾ ਤੇ ਨਾ ਕੋਈ ਛੇੜ-ਛਾੜ ਕਰਦਾ ਹੈ ਅਤੇ ਇੱਥੋਂ ਤੱਕ ਉਸ ਮੁਟਿਆਰ ਨੂੰ ਵੀ ਪਤਾ ਨਹੀਂ ਲੱਗਣ ਦਿੰਦਾ ਕਿ ਉਸਦਾ ਕੋਈ ਪਿੱਛਾ ਕਰ ਰਿਹਾ ਹੈ। ਮੁਟਿਆਰ ਇਸ ਸਭ ਕੁੱਝ ਤੋਂ ਅਣਜਾਣ ਹੈ। ਪਿੱਛਾ ਕਰਦਾ-ਕਰਦਾ ਦੂਰ ਰਹਿਕੇ ਉਹ ਉਸਦੇ ਘਰ ਤੱਕ ਪੁਜ ਜਾਂਦਾ ਹੈ ਅਤੇ ਵਾਪਸ ਪਰਤ ਆਉਂਦਾ ਹੈ। ਇਕ ਹੋਰ ਗੱਲ ਦਾ ਵੀ ਵਰਨਣ ਕਰਨਾ ਬਣਦਾ ਹੈ ਕਿ ਇਹ ਵਿਅਕਤੀ ਖ਼ੁਦ ਇਕ ਬਹੁਤ ਹੀ ਹੁਸੀਨ ਔਰਤ ਨਾਲ ਵਿਆਹਿਆ ਹੋਇਆ ਹੈ।

ਹੁਣ ਸੁਣੋ ਇਸਦੇ ਸੁਪਨਿਆਂ ਬਾਰੇ—ਇਸ ਨੂੰ ਜਦ ਵੀ ਨੀਂਦ ਆਉਂਦੀ ਹੈ ਤਾਂ ਇਕੋ ਸੁਪਨਾ ਆਉਂਦਾ ਹੈ ਕਿ ਉਹ ਇਕ ਅਜਿਹੀ ਇਮਾਰਤ ਵਿਚ ਜੋ ਪੁਰਾਣਾ ਮਹਿਲ ਹੈ ਵਿਚ ਕਿਸੇ ਔਰਤ ਦਾ ਪਿੱਛਾ ਕਰ ਰਿਹਾ ਹੁੰਦਾ ਹੈ ਭਾਵੇਂ ਇਸ ਔਰਤ ਦੀ ਸ਼ਕਲ ਦਾ ਸੁਚੇਤ ਸਮੇਂ ਪਿੱਛਾ ਕਰਨ ਵਾਲੀ ਔਰਤ ਨਾਲ ਕੋਈ ਸਬੰਧ ਨਹੀਂ। ਇਮਾਰਤ ਦੀਆਂ ਕਈ ਮੰਜ਼ਲਾਂ ਹਨ। ਸੁਪਨਿਆਂ ਦੀ ਰਾਣੀ ਇਕ ਮੰਜ਼ਲ ਤੋਂ ਦੂਸਰੀ ਮੰਜ਼ਲ ਤੱਕ ਉਸ ਅੱਗੇ ਨੱਚਦੀ-ਟੱਪਦੀ, ਚੜ੍ਹਦੀ ਚਲੀ ਜਾਂਦੀ ਹੈ। ਅਖ਼ੀਰਲੀ ਮੰਜ਼ਲ ਤੇ ਉਹ ਉਪਰੋਂ ਛਾਲ ਮਾਰਨ ਦਾ ਯਤਨ ਕਰਦੀ ਹੈ ਪਰੰਤੂ ਇਹ ਵਿਅਕਤੀ ਉਸਨੂੰ ਬਚਾਉਣ ਲਈ ਅੱਗੇ ਵਧਣ ਦਾ ਯਤਨ ਕਰਦਾ ਹੈ ਅਤੇ ਇਕ ਡਰਾਉਣੀ ਚੀਕ ਨਾਲ ਉਸਦੀ ਅੱਖ ਖੁਲ੍ਹ ਜਾਂਦੀ ਹੈ। ਸੁਤਿਆਂ ਪਿਆਂ ਉਹ ਭਾਰੀ ਦਬਾਅ ਅਤੇ ਸਰੀਰ ਨੂੰ ਜਕੜਿਆ ਮਹਿਸੂਸ

ਕਰਦਾ ਹੈ। ਹੁਣ ਤੁਸੀਂ ਅੰਦਾਜ਼ਾ ਲਾ ਲਵੋ ਕਿ ਕੀ ਇਸ ਦਬਾਅ ਪਿੱਛੇ ਦੂਰ ਜਾਂ ਬੁਰੀ ਆਤਮਾ ਦਾ ਹੱਥ ਹੈ? ਅਸਲ ਵਿਚ ਸੁਚੇਤ ਦੀਆਂ ਕਈ ਸਮੱਸਿਆਵਾਂ ਅਚੇਤ ਦੀਆਂ ਗਤੀ-ਵਿਧੀਆਂ ਨੂੰ ਦਿਸ਼ਾ ਦਿੰਦੀਆਂ ਹਨ। ਇਹ ਵਿਅਕਤੀ ਨੂੰ ਪਤਨੀ ਅਤੇ ਸਮਾਜ ਦਾ ਭਾਰੀ ਡਰ ਵੀ ਹੈ ਅਤੇ ਜਿਸਦਾ ਪਿੱਛਾ ਕਰਦਾ ਹੈ ਉਸ ਵੱਲੋਂ ਪ੍ਰਤੀਕਰਮ ਦਾ ਵੀ।

**ਕੀ ਸੁਪਨਿਆ ਰਾਹੀਂ ਕੋਈ ਵਿਅਕਤੀ ਆਪਣੇ ਭਵਿੱਖ ਬਾਰੇ ਜਾਣ ਸਕਦਾ ਹੈ?**—ਇੱਥੇ ਗੱਲ ਦੋ ਟੁੱਕ ਵਿਚ ਹੀ ਕਰਨੀ ਬਣਦੀ ਹੈ ਕਿ ਮਨੁੱਖ ਆਪਣੀ ਭਵਿੱਖ ਦੀ ਜ਼ਿੰਦਗੀ ਬਾਰੇ ਆਪਣੀ ਮਾਨਸਿਕ ਸਿਹਤ ਦੀ ਸਥਿਤੀ ਨੂੰ ਭਾਂਪਦਿਆਂ ਅੰਦਾਜ਼ੇ ਤਾਂ ਲਾ ਸਕਦਾ ਹੈ ਪਰ ਇਹ ਜ਼ਰੂਰੀ ਨਹੀਂ ਕਿ ਹਰ ਸੁਪਨਾ ਸਚਾਈ ਨਾਲ ਮੇਲ ਖਾਂਦਾ ਹੋਵੇ। ਮੰਨ ਲਵੋ ਕਿ ਕੋਈ ਸੁਪਨਾ ਅਜਿਹਾ ਆਉਂਦਾ ਹੈ ਕਿ ਸਬੰਧਤ ਸਮੱਸਿਆ ਦਾ ਹੱਲ ਸੁਪਨੇ ਵਿਚ ਨਿਕਲਿਆ ਲਗਦਾ ਹੈ। ਅਜਿਹੇ ਸਮੇਂ ਮਨੁੱਖ ਸੁਚੇਤ ਵਿਚ ਵਿਚਰਦਿਆਂ ਅਜਿਹੀ ਸਥਿਤੀ ਦਾ ਅਨੁਮਾਨ ਲਾਉਣ ਲੱਗ ਜਾਂਦਾ ਹੈ ਕਿ ਸਮੱਸਿਆ ਦਾ ਸਾਰਥਿਕ ਹੱਲ ਯਕੀਨੀ ਹੈ ਕਿਉਂਕਿ ਉਸ ਸਬੰਧੀ ਸਾਰੇ ਤੱਥ ਪ੍ਰੋੜਤਾ ਕਰਦੇ ਹੁੰਦੇ ਹਨ। ਜਦ ਸੁਪਨੇ ਵਿਚ ਸਮੱਸਿਆ ਦੇ ਹੱਲ ਦੀ ਕਹਾਣੀ ਵਾਪਰਦੀ ਹੈ ਤੇ ਫਿਰ ਉਸ ਤੋਂ ਬਾਅਦ ਅਸਲੀ ਸਮੱਸਿਆ ਹੱਲ ਹੋ ਜਾਂਦੀ ਹੈ ਤਾਂ ਕਹਿ ਲਿਆ ਜਾਂਦਾ ਹੈ ਕਿ ਸੁਪਨਾ ਸੱਚਾ ਨਿਕਲਿਆ। ਪਰੰਤੂ ਜਦ ਮਨੁੱਖ ਕਿਸੇ ਸਮੱਸਿਆ ਦੇ ਹੱਲ ਤੋਂ ਕੋਹਾਂ ਦੂਰ ਉਲਝੀ ਮਾਨਸਿਕਤਾ ਵਿਚ ਅਜੇ ਸੰਘਰਸ਼ ਕਰ ਰਿਹਾ ਹੁੰਦਾ ਹੈ ਤਾਂ ਅਜਿਹੇ ਵਿਅਕਤੀ ਦੇ ਸੁਪਨੇ ਵੀ ਸਾਰਥਿਕ ਹੱਲ ਬਾਰੇ ਸੰਕੇਤ ਦੇਣ ਤੋਂ ਕੋਹਾਂ ਦੂਰ ਹੋਣਗੇ। ਦੂਸਰਾ ਅਸੀਂ ਇਹ ਸਪੱਸ਼ਟ ਰੂਪ ਵਿਚ ਕਹਿ ਸਕਦੇ ਹਾਂ ਸੁਪਨਿਆਂ ਦਾ ਭਵਿੱਖ ਦੀ ਜ਼ਿੰਦਗੀ ਸਿਰਜਨ ਵਿਚ ਉਤਨਾ ਹੱਥ ਨਹੀਂ ਹੁੰਦਾ ਜਿਤਨਾ ਮਨੁੱਖਾਂ ਰਾਹੀਂ ਆਪਣੇ ਸੁਚੇਤ ਨੂੰ ਦਰੁਸਤ ਸੇਧ ਤੇ ਪਹੁੰਚ ਰਾਹੀਂ ਹੁੰਦਾ ਹੈ। ਸੁਪਨੇ ਤਾਂ ਇਸ ਅਵੱਸਥਾ, ਜਿਸ ਤਰ੍ਹਾਂ ਪਹਿਲਾਂ ਦੱਸਿਆ ਗਿਆ, ਦਾ ਧੁੰਦਲਾ ਪ੍ਰਛਾਵਾਂ ਹੀ ਹਨ।

ਸੁਪਨੇ ਕਿਸ ਤਰ੍ਹਾਂ ਦੇ ਆਉਂਦੇ ਹਨ ਇਸ ਤੋਂ ਮਨੁੱਖ ਆਪਣੀ ਮਾਨਸਿਕ ਅਤੇ ਸਰੀਰਕ ਸਿਹਤ ਬਾਰੇ ਜਾਣ ਸਕਦਾ ਹੈ। ਕਈ ਵਾਰ ਕਿਸੇ ਅੰਦਰੂਨੀ ਸਰੀਰਕ ਬੀਮਾਰੀ, ਜਿਸਦਾ ਸਾਨੂੰ ਅਜੇ ਸੁਚੇਤ ਰੂਪ ਵਿਚ ਪਤਾ ਨਹੀਂ ਹੁੰਦਾ ਹੈ, ਸਰੀਰ ਅੰਦਰ ਪੈਦਾ ਹੋਏ ਅਸਾਵੇਂ ਵਾਤਾਵਰਣ ਕਾਰਨ ਸੁਪਨਿਆਂ ਰਾਹੀਂ ਸੰਕੇਤਕ ਰੂਪ ਵਿਚ ਸਮਝੀ ਜਾ ਸਕਦੀ ਹੈ। ਗੰਭੀਰ ਡਰ ਵਾਲੇ ਸੁਪਨੇ ਵਿਅਕਤੀ ਦੀ ਮਾਨਸਿਕਤਾ ਦੇ 'ਫੋਬਿਕ' ਰੁਝਾਨ ਨੂੰ ਪਰਗਟ ਕਰਦੇ ਹਨ। ਲੜਾਈ ਝਗੜਿਆਂ ਨਾਲ ਸਬੰਧਤ ਸੁਪਨੇ ਉਸਦੇ ਵਿਵਹਾਰ ਸਬੰਧੀ ਇਸ਼ਾਰਾ ਕਰਦੇ ਹਨ ਕਿ ਉਹ ਕਿਤਨਾ ਕੁ ਹਾਂ-ਪੱਖੀ ਹੈ ਜਾਂ ਨਾਂਹ ਪੱਖੀ ਹੈ। ਸਰੀਰ ਦੇ ਸੁੰਨ ਹੋਣ ਵਾਲੇ ਸੁਪਨੇ ਉਸਦੀ ਸਰੀਰਕ ਕਮਜ਼ੋਰੀ ਜਾਂ ਖ਼ੂਨ ਦੇ ਘੱਟ ਜਾਂ ਵੱਧ ਦਬਾਅ ਦੇ ਸੰਕੇਤ ਵੀ ਹੋ ਸਕਦੇ ਹਨ।

**ਕੀ ਅੰਨ੍ਹੇ ਲੋਕਾਂ ਨੂੰ ਵੀ ਸੁਪਨੇ ਆਉਂਦੇ ਹਨ**—ਸੁਪਨੇ ਸਭ ਨੂੰ ਆਉਂਦੇ ਹਨ, ਅੰਨ੍ਹਿਆਂ ਨੂੰ ਕੇਵਲ ਅਵਾਜ਼ਾਂ ਨਾਲ ਸਬੰਧਤ ਸੁਪਨੇ ਹੀ ਆਉਣਗੇ। ਦ੍ਰਿਸ਼ ਬਗੈਰਾ ਉਹਨਾਂ ਦੇ ਸੰਕਲਪ ਤੋਂ ਬਾਹਰੀ ਗੱਲ ਹੈ ਕਿਉਂਕਿ ਉਹਨਾਂ ਆਪਣੀ ਨਜ਼ਰ ਨਾਲ ਸਬੰਧਤ ਗਿਆਨ ਇੰਦਰੀ ਦਾ ਤਜ਼ਰਬਾ ਕਦੇ ਵੀ ਨਹੀਂ ਕੀਤਾ ਹੁੰਦਾ ਹੈ, ਜਿਹੜੀਆਂ ਗਿਆਨ ਇੰਦਰੀਆਂ ਬਚਪਨ ਤੋਂ ਕਾਰਜ਼ਸ਼ੀਲ ਹਨ ਉਹਨਾਂ ਰਾਹੀਂ ਪ੍ਰਾਪਤ ਗਿਆਨ ਸਬੰਧੀ ਸੁਪਨੇ ਆ ਸਕਦੇ ਹਨ। ਜੋ ਵਿਅਕਤੀ ਜਮਾਂਦਰੂ ਅੰਨ੍ਹੇ ਨਹੀਂ ਹਨ ਉਹਨਾਂ ਨੂੰ ਸਾਡੇ ਵਾਂਗ ਸੁਪਨੇ ਆਉਂਦੇ ਹਨ ਪਰੰਤੂ ਕਾਫ਼ੀ ਫ਼ਰਕ ਨਾਲ। ਜਿਸ ਤਰ੍ਹਾਂ ਅਸੀਂ ਸਧਾਰਨ ਭਾਸ਼ਾ ਵਿਚ ਬੋਲਦੇ ਹਾਂ ਕਿ ਸਾਉਣ ਦੇ ਅੰਨ੍ਹੇ ਨੂੰ ਹਰਾ ਹਰਾ ਹੀ ਦਿਸਦਾ ਹੈ ਬਿਲਕੁਲ ਇਸੇ ਅਨੁਸਾਰ ਅਸੀਂ ਕਹਿ ਸਕਦੇ ਹਾਂ ਕਿ ਜਿਹੋ ਜਿਹਾ ਤਜ਼ਰਬਾ ਨਜ਼ਰ ਦੀ ਹੋਂਦ ਸਮੇਂ ਉਸਨੇ ਕੀਤਾ ਹੁੰਦਾ ਹੈ ਜਾਂ ਜਿਹੋ ਜਿਹੇ ਦ੍ਰਿਸ਼ ਦੇਖੇ ਹੁੰਦੇ ਹਨ ਉਹਨਾਂ ਦੇ ਸੰਦਰਭ ਵਿਚ ਹੀ ਰਹਿਕੇ ਸੁਪਨੇ ਆ ਸਕਦੇ ਹਨ।

---

ਅਸਲ ਵਿਚ ਭਾਰਤ ਵਿਚ ਧਰਮ ਹੀ ਅਜਿਹਾ ਪਰਦਾ ਹੈ ਜਿਸਦੀ ਛਤਰ ਛਾਇਆ ਹੇਠ ਹਰ ਉਹ ਗੁਣ ਔਗੁਣ ਛੁਪਾਇਆ ਜਾ ਸਕਦਾ ਹੈ ਜੋ ਕਿਸੇ ਹੋਰ ਚੀਜ਼ ਹੇਠਾਂ ਨਹੀਂ ਛੁਪ ਸਕਦਾ।

—ਅਗਿਆਤ



---

**ਖਗੋਲ ਵਿਗਿਆਨ**

# ਤੁਸੀਂ ਕਿੱਥੇ ਰਹਿੰਦੇ ਹੋ?

—ਰਣਧੀਰ ਗਿੱਲਪੱਤੀ

ਜੇ ਕਿਸੇ ਵਿਅਕਤੀ ਨੂੰ ਪੁੱਛਿਆ ਜਾਵੇ ਕਿ ਉਹ ਕਿੱਥੇ ਰਹਿੰਦਾ ਹੈ ਤਾਂ ਉਹ ਆਪਣਾ ਮਕਾਨ ਨੰਬਰ, ਗਲੀ, ਮੁਹੱਲਾ, ਬਸਤੀ ਤੇ ਸ਼ਹਿਰ ਜਾਂ ਪਿੰਡ ਬਾਰੇ ਦੱਸ ਦੇਵੇਗਾ। ਜ਼ਿਆਦਾ ਤੋਂ ਜ਼ਿਆਦਾ ਆਪਣੇ ਪ੍ਰਾਂਤ ਜਾਂ ਦੇਸ਼ ਦਾ ਨਾਂ ਲਿਖਣਾ ਪੈ ਸਕਦਾ ਹੈ। ਇਤਨਾ ਕੁ ਸਿਰਨਾਵਾਂ ਧਰਤੀ ਦੇ ਸਬੰਧ ਵਿਚ ਤਾਂ ਡੰਗ ਸਾਰ ਸਕਦਾ ਹੈ ਪਰ ਜੇ ਤੁਹਾਨੂੰ ਇਹ ਦੱਸਣਾ ਪੈ ਜਾਵੇ ਕਿ ਤੁਸੀਂ ਕਿਹੜੀ ਧਰਤੀ 'ਤੇ ਰਹਿੰਦੇ ਹੋ? ਜੇ ਤੁਸੀਂ ਜ਼ਰਾ ਭੂਗੋਲ ਅਤੇ ਖਗੋਲ ਵਿਗਿਆਨ ਬਾਰੇ ਪੜ੍ਹਿਆ ਹੋਵੇਗਾ ਤਾਂ ਦੱਸੋਗੇ ਕਿ ਅਸੀਂ ਆਪਣੇ ਸੂਰਜ ਦੇ ਤੀਜੇ ਗ੍ਰਹਿ 'ਤੇ ਰਹਿ ਰਹੇ ਹਾਂ। ਕਿਹੜੇ ਸੂਰਜ ਦਾ ਤੀਜਾ ਗ੍ਰਹਿ ਹੈ ਤੁਹਾਡੀ ਧਰਤੀ? ਇਹ ਸਵਾਲ ਆਉਂਦਿਆਂ ਹੀ ਹੋ ਸਕਦਾ ਹੈ ਕਿ ਤੁਸੀਂ ਬੁਖਲਾ ਜਾਵੋ ਤੇ ਧੀਰਜ ਰੱਖਣ ਦੀ ਕੋਸ਼ਿਸ਼ ਕਰਦੇ ਹੋਏ ਦੱਸੋ ਕਿ ਅਸੀਂ "ਸਾਡੇ ਵਾਲੀ" ਅਕਾਸ਼ ਗੰਗਾ ਦੇ ਅਰਬਾਂ ਸੂਰਜਾਂ (ਤਾਰਿਆਂ) ਵਿਚੋਂ "ਸਾਡੇ ਵਾਲੇ" ਸੂਰਜ ਦੇ ਇਕ ਗ੍ਰਹਿ ਦੇ ਬਸ਼ਿੰਦੇ ਹਾਂ। ਤੁਸੀਂ ਆਪਣੇ ਵਲੋਂ ਠੰਕਵਾਂ ਜਵਾਬ ਦੇ ਦਿੱਤਾ ਪਰ ਜੇ ਸੁਆਲ ਕਰਨ ਵਾਲਾ ਚਿੱਚੜ ਵਾਂਗ ਚਿੰਬੜਿਆ ਹੀ ਰਹੇ ਤੇ ਬੜੀ ਹੀ ਢੀਠਤਾਈ ਨਾਲ ਬੂਰੇ ਦੇ ਘਰ ਤੱਕ ਜਾਣ ਵਾਲਾ ਹੋਵੇ ਤਾਂ ਅਗਲੇ ਸਵਾਲ ਇਹ ਵੀ ਹੋ ਸਕਦੇ ਹਨ ਕਿ ਹੁਣ ਤਕ ਜਾਣੀਆਂ ਜਾ ਚੁੱਕੀਆਂ 100,000,000 (100 ਮਿਲੀਅਨ) ਅਕਾਸ਼ ਗੰਗਾਵਾਂ ਵਿਚੋਂ "ਤੁਹਾਡੇ ਵਾਲੀ" ਕਿਹੜੀ ਹੈ? ਇਸ ਅਕਾਸ਼ ਗੰਗਾ ਵਿਚ ਤੁਹਾਡਾ ਸੂਰਜ ਪਰਿਵਾਰ ਕਿਥੇ ਕੁ ਹੈ? ਅਤੇ ਤੁਹਾਡੀ ਅਕਾਸ਼ ਗੰਗਾ ਸਮੁੱਚੇ ਬ੍ਰਹਿਮੰਡ ਵਿਚ ਕਿਥੇ ਕੁ ਸਥਿਤ ਹੈ? ਬੱਸ! ਬੱਸ!! ਹੁਣ ਤਾਂ ਹੱਥ ਜੋੜ ਕੇ ਖਹਿੜਾ ਛੁਡਾਉਣ ਤੋਂ ਬਿਨਾਂ ਕੋਈ ਚਾਰਾ ਨਹੀਂ ਹੈ।

ਆਪਣੇ ਮਕਾਨ, ਗਲੀ, ਮੁਹੱਲੇ, ਬਸਤੀ, ਸ਼ਹਿਰ, ਪ੍ਰਾਂਤ, ਦੇਸ਼, ਮਹਾਂਦੀਪ, ਧਰਤੀ ਤੇ ਇਥੋਂ ਤਕ ਕਿ ਸੂਰਜ ਦੀ ਤਾਂ ਗੱਲ ਹੀ ਛੱਡੋ, ਫਿਲਹਾਲ ਤਾਂ ਸਾਨੂੰ ਬ੍ਰਹਿਮੰਡ ਵਿਚੋਂ ਸਾਡੀ ਅਕਾਸ਼ ਗੰਗਾ ਲੱਭਣ ਦਾ ਫਿਕਰ ਹੀ ਖਾਈ ਜਾ ਰਿਹਾ ਹੈ।

ਪੰਜਾਬੀ ਦੀ ਕਹਾਵਤ ਹੈ ਕਿ ਕੀੜੀ ਲਈ ਤਾਂ ਠੂਠਾ ਹੀ ਦਰਿਆ ਹੁੰਦਾ ਹੈ। ਇਹੀ ਹਾਲਤ ਪ੍ਰਿਥਵੀ ਦੇ ਪ੍ਰਸੰਗ ਵਿਚ ਸਾਡੀ, ਅਕਾਸ਼ ਗੰਗਾ ਦੇ ਪ੍ਰਸੰਗ ਵਿਚ ਸਾਡੇ ਸਾਰੇ ਸੂਰਜ ਮੰਡਲ ਦੀ ਤੇ ਬ੍ਰਹਿਮੰਡ ਦੇ ਪ੍ਰਸੰਗ ਵਿਚ ਸਾਡੀ ਅਕਾਸ਼ ਗੰਗਾ ਦੀ ਹੈ। ਜਿਨ੍ਹਾਂ ਪੜ੍ਹਾਕੂਆਂ ਨੂੰ ਸਿਰਫ ਇਹੀ ਪਤਾ ਹੈ ਕਿ ਸੂਰਜ ਧਰਤੀ ਨਾਲੋਂ ਹਜ਼ਾਰਾਂ ਗੁਣਾ ਵੱਡਾ ਹੈ ਉਹ ਸੂਰਜ ਨੂੰ ਹੀ "ਘੈਂਟ" ਸਮਝੀ ਬੈਠੇ ਹਨ। ਪਰ ਜਦ ਅਸੀਂ ਮਿਲਕੀ ਵੇ ਨਾਂ ਦੀ ਗਲੈਕਸੀ (ਅਕਾਸ਼ ਗੰਗਾ), ਜਿਸ ਵਿਚ ਅਸੀਂ ਰਹਿੰਦੇ ਹਾਂ, ਬਾਰੇ ਜਾਣ ਜਾਂਦੇ ਹਾਂ ਕਿ ਇਹ ਡੇਢ ਕੁ ਖਰਬ ਸੂਰਜਾਂ (ਤਾਰਿਆਂ) ਦਾ ਸਮੂਹ ਹੈ ਤਾਂ ਸਾਨੂੰ ਸਾਡਾ ਸੂਰਜ "ਵਿਚਾਰਾ" ਜਿਹਾ ਲੱਗਣ ਲੱਗ ਪੈਂਦਾ ਹੈ। ਇਸ ਤਰ੍ਹਾਂ "ਵਿਚਾਰਾ ਸੂਰਜ" ਸਮੁੱਚੀ ਗਲੈਕਸੀ ਦਾ ਕਿਣਕਾ ਮਾਤਰ ਹੀ ਹੈ। ਜੇ ਅਸੀਂ ਖ਼ਲਾਅ ਵਿਚ ਘੁੰਮਦੇ ਅਕਾਸ਼ੀ ਪਿੰਡਾਂ ਦੇ ਉਹਨਾਂ ਸਮੂਹਾਂ ਨੂੰ ਛੱਡ ਵੀ ਦੇਈਏ ਜੋ ਵਿਗਿਆਨ ਦੀਆਂ ਵੱਧ ਤੋਂ ਵੱਧ ਸ਼ਕਤੀਸ਼ਾਲੀ ਦੂਰਬੀਨਾਂ ਦੀ ਪਹੁੰਚ ਤੋਂ ਪਰ੍ਹੇ ਹਨ, ਤਾਂ ਵੀ ਹੁਣ ਤਕ ਜਾਣੀਆਂ ਜਾ ਚੁੱਕੀਆਂ ਅਕਾਸ਼ ਗੰਗਾਵਾਂ ਵਿਚੋਂ ਸਾਡੀ ਅਕਾਸ਼ ਗੰਗਾ ਸਿਰਫ਼ ਕਿਣਕਾ ਮਾਤਰ ਹੀ ਬਣਦੀ ਹੈ।

ਹੁਣ ਤਕ ਦੁਨੀਆਂ ਭਰ ਦੇ ਖਗੋਲ ਵਿਗਿਆਨੀ ਅਨੰਤ ਬ੍ਰਹਿਮੰਡ ਦੇ ਇਕ ਅੰਸ਼ ਨੂੰ ਹੀ ਦੇਖ ਸਕੇ ਹਨ। ਆਓ, ਜ਼ਰਾ ਇਸ ਅੰਸ਼ ਦੀ ਵਿਸ਼ਾਲਤਾ 'ਤੇ ਨਜ਼ਰ ਮਾਰੀਏ ਤਾਂ ਕਿ ਬ੍ਰਹਿਮੰਡ ਵਿਚ ਸਾਨੂੰ ਆਪਣੀ ਔਕਾਤ ਦਾ ਕੁਝ ਗਿਆਨ ਹਾਸਲ ਹੋ ਸਕੇ। ਨਾਲ ਹੀ ਇਹ ਵੀ ਜਾਨਣ ਦਾ ਯਤਨ ਵੀ ਕਰੀਏ ਕਿ ਬ੍ਰਹਿਮੰਡ ਵਿਚੋਂ ਸਾਡੇ ਨਾਂ ਆਈ ਕੋਈ "ਚਿੱਠੀ" ਬ੍ਰਹਿਮੰਡ ਦਾ ਕੋਈ ਕਲਪਿਤ "ਡਾਕੀਆ" ਲੇਖ ਦੇ ਮੁੱਢ 'ਚ ਦਿੱਤੇ ਸਿਰਨਾਵੇਂ 'ਤੇ ਪਹੁੰਚਾਉਣ ਵਿਚ ਸਫ਼ਲ ਹੋ ਸਕੇਗਾ ਕਿ ਨਹੀਂ।

ਬੱਦਲ ਰਹਿਤ ਹਨੇਰੀ ਰਾਤ ਸਮੇਂ ਤਾਰਿਆਂ ਨਾਲ ਭਰੇ ਅਕਾਸ਼ ਅੰਦਰ ਚਾਨਣ ਭਰੀ ਧੂੜ ਵਿਚ ਚਮਕਦੇ ਸੰਘਣੇ ਤਾਰਿਆਂ ਦਾ ਵਿਸ਼ਾਲ ਝੁੰਡ ਸਾਡੀ ਮਿਲਕੀ ਵੇ ਨਾਂ ਦੀ ਅਕਾਸ਼ ਗੰਗਾ ਹੈ। ਪੰਜਾਬ ਦੇ ਪੇਂਡੂ ਲੋਕ ਇਸ ਤਾਰਾ ਸਮੂਹ ਨੂੰ "ਛੜਿਆਂ ਦਾ ਰਾਹ" ਵੀ ਕਹਿੰਦੇ ਹਨ। ਇਸ ਅਕਾਸ਼ ਗੰਗਾ ਦੀ ਸ਼ਕਲ ਰੋਟੀ ਵੇਲਣ ਵਾਲੇ ਵੇਲਣੇ ਵਰਗੀ ਹੈ ਜਾਂ ਇਹ ਇਕ ਅਜਿਹੀ ਪੂਣੀ ਹੈ ਜੋ ਵਿਚਕਾਰੋਂ ਮੋਟੀ ਤੇ

ਪਾਸਿਆਂ ਤੋਂ ਫੈਲੀਆਂ ਬਾਹਵਾਂ ਵਾਂਗ ਪਤਲੀ ਹੈ। ਇਸ ਅਕਾਸ਼ ਗੰਗਾ ਦੀ ਲੰਬਾਈ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਸੂਰਜ ਦੀ ਜੋ ਕਿਰਨ 14 ਕਰੋੜ 98 ਲੱਖ ਕਿਲੋਮੀਟਰ ਦਾ ਸਫ਼ਰ ਤੈਅ ਕਰਕੇ ਧਰਤੀ ਉੱਪਰ 8 ਮਿੰਟ ਤੇ 20 ਸਕਿੰਟਾਂ ਵਿਚ ਪੁੱਜਦੀ ਹੈ, ਉਹੀ ਕਿਰਨ ਇਸ ਅਕਾਸ਼ ਗੰਗਾ ਦੀ ਲੰਬਾਈ ਦਾ ਸਫ਼ਰ ਲਗਭਗ ਇਕ ਲੱਖ ਸਾਲਾਂ ਵਿਚ ਪੂਰਾ ਕਰੇਗੀ। ਇਸੇ ਹਿਸਾਬ ਨਾਲ ਇਸਦੀ ਚੌੜਾਈ ਵਿਚਕਾਰੋਂ 16000 ਸਾਲਾਂ ਵਿਚ ਪਾਰ ਕੀਤੀ ਜਾ ਸਕੇਗੀ। ਇਹ ਅਕਾਸ਼ ਗੰਗਾ 24 ਅਕਾਸ਼ ਗੰਗਾਵਾਂ ਦੇ ਸਥਾਨਕ ਸਮੂਹ ਵਿਚੋਂ ਇਕ ਹੈ, ਜਿਸ ਵਿਚ ਡੇਢ ਖਰਬ ਤਾਰੇ ਹਨ, ਜਿਨ੍ਹਾਂ ਵਿਚੋਂ ਬਹੁਤੇ ਸਾਡੇ ਸੂਰਜ ਨਾਲੋਂ ਸੈਂਕੜੇ ਤੇ ਹਜ਼ਾਰਾਂ ਗੁਣਾ ਵੱਡੇ ਹਨ। ਇਹਨਾਂ ਤਾਰਿਆਂ ਦੀ ਆਪਸੀ ਦੂਰੀ ਵੀ ਕਈ ਪ੍ਰਕਾਸ਼ ਵਰ੍ਹੇ ਹੈ। ਡੇਢ ਖਰਬ ਸੂਰਜਾਂ (ਤਾਰਿਆਂ) ਦੇ ਅੱਗੋਂ ਸੰਭਾਵਤ ਗ੍ਰਹਿਆਂ ਤੇ ਉਪ-ਗ੍ਰਹਿਆਂ ਦੇ ਲੁੰਗ ਲਾਣੇ ਦੀ ਗਿਣਤੀ ਅਜੇ ਵੱਖਰੀ ਹੈ। ਸਾਡਾ ਸੂਰਜ ਮੰਡਲ ਨਾ ਤਾਂ ਇਸ ਗਲੈਕਸੀ ਦਾ ਕੇਂਦਰ ਹੈ ਤੇ ਨਾ ਹੀ ਇਕ ਸਿਰੇ ਤੇ ਘੁੰਮਦਾ ਅਕਾਸ਼ੀ ਪਿੰਡਾਂ ਦਾ ਸਮੂਹ। ਸਾਡਾ ਸੂਰਜ ਪਰਿਵਾਰ ਇਸ ਅਕਾਸ਼ ਗੰਗਾ ਦੇ ਕੇਂਦਰ ਤੋਂ ਤਕਰੀਬਨ 25000 ਪ੍ਰਕਾਸ਼ ਵਰ੍ਹੇ ਦੀ ਦੂਰੀ ਤੋਂ 68400 ਕਿਲੋਮੀਟਰ ਪ੍ਰਤੀ ਘੰਟੇ ਦੀ ਰਫ਼ਤਾਰ ਨਾਲ ਪਰਕਰਮਾ ਕਰਦਾ ਹੋਇਆ 25 ਕਰੋੜ ਸਾਲਾਂ ਵਿਚ ਇਸਦਾ ਇਕ ਪੂਰਾ ਚੱਕਰ ਕਟਦਾ ਹੈ। ਆਪਣੇ ਜੀਵਨ ਵਿਚ ਮਨੁੱਖ ਕਦੇ ਵੀ "ਤੁਰ-ਫਿਰ" ਸਾਰੀ ਗਲੈਕਸੀ ਨੂੰ ਨਹੀਂ ਦੇਖ ਸਕੇਗਾ, ਕਿਉਂਕਿ ਆਧੁਨਿਕ ਵਿਗਿਆਨਕ ਤਕਨਾਲੋਜੀ ਨਾਲ ਮਨੁੱਖ ਦੁਆਰਾ ਤਿਆਰ ਕੀਤੇ ਹੋਏ ਸਪੇਸ ਸ਼ਟਲ ਨੇ 10 ਸਾਲਾਂ ਦੇ ਸਮੇਂ ਵਿਚ ਮੁਸ਼ਕਲ ਨਾਲ ਸਾਡੇ ਸੂਰਜ ਮੰਡਲ ਦੇ ਨੌਵੇਂ ਗ੍ਰਹਿ ਪਲੂਟੋ ਨੂੰ ਹੀ ਪਾਰ ਕੀਤਾ ਹੈ। ਸਾਡੇ ਇਸ ਦਸਾਂ ਸਾਲਾਂ ਦੇ ਸਮੇਂ ਨੂੰ ਪ੍ਰਕਾਸ਼ ਨੇ ਕੇਵਲ 6 ਘੰਟੇ 50 ਕੁ ਮਿੰਟਾਂ ਵਿਚ ਹੀ ਤੈਅ ਕਰ ਲੈਣਾ ਹੈ। ਪਰ ਜਿਥੇ ਪ੍ਰਕਾਸ਼ ਹੀ ਇਕ ਲੱਖ ਸਾਲਾਂ ਵਿਚ ਪਹੁੰਚਦਾ ਹੈ ਉਥੇ ਮਨੁੱਖ ਦੁਆਰਾ ਤਿਆਰ ਕੀਤਾ ਸਪੇਸ ਸ਼ਟਲ ਕਿੰਨੇ ਅਰਬਾਂ ਖਰਬਾਂ ਸਾਲਾਂ ਵਿਚ ਪਹੁੰਚੇਗਾ ? ਤੌਬਾ ! ਤੌਬਾ !! ਹੁਣ ਸੋਚੋ ਕਿ ਬ੍ਰਹਿਮੰਡ ਦਾ "ਡਾਕੀਆ" ਸਾਡੀ "ਚਿੱਠੀ" ਲੈ ਕੇ ਇੰਨੀ ਵਿਸ਼ਾਲ ਅਕਾਸ਼ ਗੰਗਾ ਦੇ ਖਰਬਾਂ ਸੂਰਜਾਂ ਵਿਚੋਂ ਸਾਡੇ ਸੂਰਜ ਨੂੰ ਲੱਭ ਸਕੇਗਾ ਜਾਂ ਨਹੀਂ ! ਖ਼ੈਰ, ਸੂਰਜ ਲੱਭਣਾ ਤਾਂ ਅਗਲੀ ਗੱਲ ਹੈ, ਆਓ, ਉਸ ਨੂੰ ਪਹਿਲਾਂ ਬ੍ਰਹਿਮੰਡ ਵਿਚ ਸਾਡੀ ਅਕਾਸ਼ ਗੰਗਾ ਦਾ ਥਹੁ-ਟਿਕਾਣਾ ਦੱਸਣ ਦੀ ਕੋਸ਼ਿਸ਼ ਕਰਕੇ ਵੇਖੀਏ।

ਸਾਡੀ ਅਕਾਸ਼ ਗੰਗਾ ਦੇ ਆਂਢ ਗੁਆਂਢ ਵਿਚ ਕੀ ਹੈ ? ਚੱਲੋ, ਖਗੋਲ ਵਿਗਿਆਨੀਆਂ ਤੋਂ ਪਤਾ ਕਰੀਏ। ਪਹਿਲਾਂ ਪਹਿਲ ਜਦ ਖਗੋਲ ਵਿਗਿਆਨ ਦੇ ਖੇਤਰ ਵਿਚ ਬਹੁਤੀ ਖੋਜ ਨਹੀਂ ਹੋ ਸਕੀ ਅਤੇ ਖੋਜ ਦੇ ਸਾਧਨ ਵੀ ਸੀਮਤ ਸਨ ਤਾਂ ਧਰਤੀ ਨੂੰ ਹੀ ਬ੍ਰਹਿਮੰਡ ਦਾ ਧੁਰਾ ਸਮਝਿਆ ਜਾਂਦਾ ਸੀ। ਸੂਰਜ ਆਦਿ ਅਕਾਸ਼ੀ ਪਿੰਡਾਂ ਨੂੰ ਉਸ ਸਮੇਂ ਧਰਤੀ ਦੁਆਲੇ ਘੁੰਮਦੇ ਹੋਏ ਹੀ ਖਿਆਲ ਕੀਤਾ ਜਾਂਦਾ ਸੀ। ਹੌਲੀ ਹੌਲੀ ਨਵੀਆਂ ਖੋਜਾਂ ਨੇ ਸਿੱਧ ਕੀਤਾ ਕਿ ਪ੍ਰਿਥਵੀ ਸੂਰਜ ਦੁਆਲੇ ਘੁੰਮਦੀ ਹੈ। ਪਰ ਫਿਰ ਵੀ ਇਹ ਗਲਤ ਧਾਰਨਾ ਬਣੀ ਰਹੀ ਕਿ ਸੂਰਜ ਹੀ ਬ੍ਰਹਿਮੰਡ ਦਾ ਕੇਂਦਰ ਹੈ। ਫਿਰ ਹੋਰ ਖੋਜ ਤੋਂ ਇਹ ਪਤਾ ਲੱਗਾ ਕਿ ਸਾਡਾ ਸੂਰਜ ਆਪਣੇ ਤੋਂ ਵੱਡੇ ਛੋਟੇ ਕਰੋੜਾਂ ਹੀ ਹੋਰ ਸੂਰਜਾਂ ਸਮੇਤ ਕਿਸੇ ਵੱਡੇ ਗਧੀ ਗੇੜ 'ਚ ਪਿਆ ਹੋਇਆ ਹੈ। ਸੂਰਜ ਦੀ ਖਿੱਚ ਸ਼ਕਤੀ ਨਾਲ ਬੱਝੀ ਪ੍ਰਿਥਵੀ ਵੀ ਇਸ ਅਮੁੱਕ ਸਫ਼ਰ ਦੀ ਮੁਸਾਫ਼ਿਰ ਹੈ। ਬ੍ਰਹਿਮੰਡ ਦੇ ਲੁਕੇ ਹੋਏ ਖੇਤਾਂ ਤੇ ਖੋਜਾਂ ਦੁਆਰਾ ਮਿਲ ਰਹੀ ਹੈਰਾਨਕੁਨ ਜਾਣਕਾਰੀ ਨੇ ਤਾਰਾ ਵਿਗਿਆਨੀਆਂ ਨੂੰ ਚੈਨ ਨਾਲ ਨਹੀਂ ਬੈਠਣ ਦਿੱਤਾ। ਸ਼ਕਤੀਸ਼ਾਲੀ ਤੋਂ ਸ਼ਕਤੀਸ਼ਾਲੀ ਦੂਰਬੀਨਾਂ ਨਾਲ ਬ੍ਰਹਿਮੰਡ ਨੂੰ ਦੇਖਿਆ ਜਾਣ ਲੱਗਾ। ਜਿਥੋਂ ਤਕ ਵੀ ਦੇਖਿਆ ਗਿਆ, ਅਰਬਾਂ ਖਰਬਾਂ ਤਾਰਿਆਂ ਦੇ ਝੁੰਡ ਦਿੱਸੇ ਅਤੇ ਹੋਰ ਅੱਗੇ ਘੁੱਪ ਹਨੇਰਾ। ਇਸ ਹਨੇਰੇ ਵਿਚ ਅੱਗੇ ਹੋਰ ਕੀ ਕੁਝ ਹੈ, ਇਹ ਫਿਰ ਰਹੱਸ ਬਣਿਆ ਹੋਇਆ ਹੈ। ਹੁਣ ਤਕ ਖਗੋਲ ਵਿਗਿ-ਆਨੀ ਪ੍ਰਿਥਵੀ ਦੇ 623353035000000000000 ਕਿਲੋਮੀਟਰ ਦੇ ਆਲੇ ਦੁਆਲੇ ਵਿਚੋਂ 10 ਕਰੋੜ ਹੋਰ ਅਕਾਸ਼ ਗੰਗਾਵਾਂ ਲੱਭ ਚੁੱਕੇ ਹਨ। ਹਰ ਅਕਾਸ਼ ਗੰਗਾ ਖਰਬਾਂ ਤਾਰਿਆਂ ਨਾਲ ਭਰਪੂਰ ਹੈ। ਇਸ ਤੋਂ ਅੱਗੇ ਗੂਹੜੇ ਹਨੇਰੇ ਦੀ ਚਾਦਰ ਹੈ ਜਿਸ ਦੀ ਓਟ ਵਿਚ ਪਤਾ ਨਹੀਂ ਹੋਰ ਕਿੰਨਾ ਕੁ ਪਸਾਰਾ ਹੈ। ਖ਼ੈਰ ਇਹ ਗੱਲ ਵਿਗਿਆਨੀਆਂ ਦੀ ਸਮਝ ਵਿਚ ਆ ਚੁੱਕੀ ਹੈ ਕਿ ਵੱਧ ਤੋਂ ਵੱਧ ਸ਼ਕਤੀਸ਼ਾਲੀ ਦੂਰਬੀਨ ਨਾਲ ਵੀ ਬ੍ਰਹਿਮੰਡ ਨੂੰ ਦੇਖ ਸਕਣ ਦੀ ਇਕ ਸੀਮਾ ਹੈ, ਇਸ ਤੋਂ ਅੱਗੇ ਕਦੇ ਵੀ ਕੁਝ ਨਹੀਂ ਦੇਖਿਆ ਜਾ ਸਕੇਗਾ।

ਆਓ, ਹੁਣ ਦਿਮਾਗ ਨੂੰ ਚਕਰਾ ਦੇਣ ਵਾਲੀਆਂ ਇਹਨਾਂ ਸੋਚਾਂ ਨੂੰ ਛੱਡ ਕੇ "ਡਾਕੀਏ" ਨੂੰ ਸਮਝਾਈਏ ਕਿ ਸਾਡੀ ਅਕਾਸ਼ ਗੰਗਾ ਕਿਥੇ ਕੁ ਹੈ। ਕੀ ਸਾਡੀ ਅਕਾਸ਼ ਗੰਗਾ 10 ਕਰੋੜ ਅਕਾਸ਼ ਗੰਗਾਵਾਂ ਦੇ ਕੇਂਦਰ ਵਿਚ ਹੈ ? ਇਹ ਦਾਅਵਾ ਉਸੇ ਤਰ੍ਹਾਂ ਗਲਤ ਹੈ ਜਿਵੇਂ ਕੁੰਭ ਦੇ ਭਾਰੀ ਮੇਲੇ ਦੇ ਇਕ ਕੋਨੇ ਵਿਚ ਭੀੜ 'ਚ ਘਿਰਿਆ ਕੋਈ ਆਦਮੀ ਆਪਣੇ ਆਪ ਨੂੰ ਮੇਲੇ ਦੇ ਐਨ ਵਿਚਕਾਰ ਖੜ੍ਹੇ ਹੋਣ ਦਾ ਭਰਮ ਪਾਲ ਰਿਹਾ ਹੋਵੇ। ਇਕ ਗੱਲ ਸਪੱਸ਼ਟ ਹੈ ਕਿ ਅਨੰਤ ਬ੍ਰਹਿਮੰਡ ਦੇ ਇਕ ਅੰਸ਼ ਨੂੰ ਹੀ ਦੇਖ ਸਕਣ ਦੀ ਆਪਣੀ



ਸੀਮਤ ਸਮਰੱਥਾ ਕਾਰਨ ਅਸੀਂ ਆਪਣੀ ਅਕਾਸ਼ ਗੰਗਾ ਨੂੰ ਬ੍ਰਹਿਮੰਡ ਦਾ ਕੇਂਦਰ ਮੰਨਣ ਦੀ ਖੁਸ਼ਫਹਿਮੀ ਨਹੀਂ ਪਾਲ ਸਕਦੇ। ਵਿਗਿਆਨੀ ਵੀ ਕਹਿੰਦੇ ਹਨ ਕਿ ਅਨੰਤ ਬ੍ਰਹਿਮੰਡ ਦਾ ਕੇਂਦਰ ਮਿੱਥਣ ਦੀ ਗੱਲ ਕਰਨੀ ਹੀ ਬੇਕਾਰ ਹੈ। ਫਿਰ "ਡਾਕੀਏ" ਨੂੰ ਕੀ ਦੱਸਾਂਗੇ ਕਿ ਸਾਡੀ ਅਕਾਸ਼ ਗੰਗਾ ਬ੍ਰਹਿਮੰਡ ਵਿਚ ਕਿਥੇ ਕੁ ਹੈ ???

ਮੁਸੀਬਤ ਇਕ ਹੋਰ ਵੀ ਹੈ। ਇਹ ਅਕਾਸ਼ ਗੰਗਾਵਾਂ ਵੀ ਬੜੀ ਹੀ ਤੇਜ਼ੀ ਨਾਲ ਇਕ ਦੂਸਰੇ ਤੋਂ ਦੂਰ ਭੱਜ ਰਹੀਆਂ ਹਨ। ਸਾਡੀ ਅਕਾਸ਼ ਗੰਗਾ ਵੀ ਸਾਡੇ ਸੂਰਜ ਮੰਡਲ ਨੂੰ ਨਾਲ ਲੈ ਕੇ ਕਿਸੇ ਪਾਸੇ ਵੱਲ ਲਗਾਤਾਰ ਦੂਰ ਹਟ ਰਹੀ ਹੈ। ਭਾਵ ਅਸੀਂ ਪ੍ਰਿਥਵੀ ਉੱਪਰ ਸੁਖ ਅਰਾਮ ਦੀ ਨੀਂਦ ਸੌਂਦੇ ਹੋਏ ਵੀ ਕਿਸੇ ਅਸੀਮ ਖੱਡ ਵੱਲ ਤੇਜ਼ੀ ਨਾਲ ਡਿੱਗ ਰਹੇ ਹਾਂ। ਘਬਰਾਉਣ ਦੀ ਲੋੜ ਨਹੀਂ ਸਾਡੀ ਧਰਤੀ ਤੇਜ਼ੀ ਨਾਲ ਡਿੱਗਦੀ ਹੋਈ ਵੀ "ਖੱਡ" ਦੇ ਥੱਲੇ ਨਾਲ ਨਹੀਂ ਟਕਰਾਏਗੀ ਕਿਉਂਕਿ ਖੱਡ ਦਾ ਥੱਲਾ ਹੀ ਨਹੀਂ ਹੈ।

ਹੁਣ ਲਗਾਤਾਰ ਇਕ ਦੂਜੇ ਤੋਂ ਦੂਰ ਭੱਜ ਰਹੀਆਂ ਅਕਾਸ਼ ਗੰਗਾਵਾਂ ਵਿਚੋਂ "ਸਾਡੇ ਵਾਲੀ" ਅਕਾਸ਼ ਗੰਗਾ ਨੂੰ ਲੱਭਣ ਦਾ ਕੰਮ ਤਾਂ "ਡਾਕੀਏ" ਲਈ ਹੋਰ ਵੀ ਡਾਹਡਾ ਔਖਾ ਹੋ ਗਿਆ ਹੈ। ਇਕ ਤੁਹਾਨੂੰ ਇਹ ਨਹੀਂ ਪਤਾ ਕਿ ਤੁਸੀਂ ਕਿਥੇ ਰਹਿੰਦੇ ਹੋ, ਦੂਜਾ ਤੁਸੀਂ ਲਗਾਤਾਰ ਭੱਜੇ ਫਿਰਦੇ ਹੋ ਤੇ ਇਸ ਹਾਲਤ ਵਿਚ "ਡਾਕੀਏ" ਨੂੰ ਪੂਰਾ ਸਿਰਨਾਵਾਂ ਦੇਣ ਤੋਂ ਵੀ ਅਸਮਰਥ ਹੋ ਤਾਂ ਨਿਸ਼ਚਿਤ ਹੈ ਕਿ ਤੁਹਾਡੀ "ਡਾਕ" ਤੁਹਾਡੇ ਤੱਕ ਨਹੀਂ ਪਹੁੰਚ ਸਕੇਗੀ। ਹੁਣ ਸਾਨੂੰ ਚੰਗੀ ਤਰ੍ਹਾਂ ਸਪੱਸ਼ਟ ਹੋ ਗਿਆ ਹੈ ਕਿ ਲੇਖ ਦੇ ਸ਼ੁਰੂ ਵਿਚ ਦਿੱਤਾ ਸਿਰਨਾਵਾਂ ਸਿਰਫ ਪ੍ਰਿਥਵੀ ਜਾਂ ਫਿਰ "ਸਾਡੇ ਵਾਲੇ" ਸੂਰਜ ਮੰਡਲ ਦੇ ਪ੍ਰਸੰਗ ਵਿਚ ਹੀ ਸਹੀ ਹੋ ਸਕਦਾ ਹੈ। ਅਨੰਤ ਬ੍ਰਹਿਮੰਡ ਦੇ ਪ੍ਰਸੰਗ ਵਿਚ ਇਹ ਸਿਰਨਾਵਾਂ ਬਿਲਕੁਲ ਅਧੂਰਾ ਹੈ।

---

## ਲਾਈਫ ਮੈਂਬਰਸ਼ਿਪ

126. ਪਿਰਤਪਾਲ ਸਿੰਘ ਜੱਜ, ਗੋਪਾਲ ਰੋਡ, ਲੁਧਿਆਣਾ।
127. ਖੁਸ਼ਵੰਤ ਸਿੰਘ ਬਾਠ, ਚੰਡੀਗੜ੍ਹ।
128. ਗਾਭਾ ਕਲਾਥ ਹਾਊਸ, ਚਮਕੌਰ ਸਾਹਿਬ।
129. ਹਰਜੇਸ਼ ਅਰੋੜਾ, ਫਿਲੌਰ।
130. ਨੈਸ਼ਨਲ ਇੰਡਸਟਰੀ, ਭਾਈ ਭਗਤਾ, ਬਠਿੰਡਾ।
131. ਰਵਿੰਦਰ ਬੁਗਰਾ, ਫਰੀਦਕੋਦ।
132. ਸਤਨਾਮ ਸਿੰਘ, ਪੇਖੂਵਾਲਾ, ਜ਼ਿਲ੍ਹਾ ਊਨਾ (ਹਿਮਾਚਲ ਪ੍ਰਦੇਸ਼)।
133. ਸੁਖਦਿਆਲ ਸਿੰਘ, ਚੇਤਨਪੁਰਾ, ਅੰਮ੍ਰਿਤਸਰ।
134. ਨਾਇਕ ਪਰਮਜੀਤ ਸਿੰਘ।
135. ਪ੍ਰਮਿੰਦਰ ਸਿੰਘ, ਕਾਲਾ ਨਗਰ, ਲੁਧਿਆਣਾ।
136. ਮਧੂਸੂਦਨ ਸਾਮਲੀ, ਪਟੇਲ ਨਗਰ, ਪਠਾਨਕੋਟ।
137. ਹਰਵਿੰਦਰ ਸਿੰਘ, ਮਾਡਲ ਟਾਊਨ, ਪਠਾਨਕੋਟ।
138. ਲਾਭ ਸਿੰਘ, B-1 1314, ਲੁਧਿਆਣਾ—141001
139. ਰਛਪਾਲ ਸਿੰਘ, C/o ਸ੍ਰੀ ਗੁਰਦੇਵ ਸਿੰਘ, ਜਗਰਾਉਂ—142026
140. ਰਾਜਿੰਦਰ ਸਿੰਘ ਡਰਾਫਸਮੈਨ, ਦੁੱਗਰੀ, ਲੁਧਿਆਣਾ।
141. ਜਗਦੇਵ ਸਿੰਘ, ਕੰਮੋ ਮਾਜਰਾ, ਸੰਗਰੂਰ।

# ਨਗ ਅਤੇ ਰੋਗ

—ਪ੍ਰੀਤਮ ਐਮ. ਐਸ ਸੀ.

ਘੜਿੱਤੀ ਅਤੇ ਲੋਕ-ਦੋਖੀ ਸਿਆਸਤਦਾਨਾਂ ਦੀਆਂ ਉਂਗਲਾਂ ਰੰਗ ਬਰੰਗੇ ਨਗਾਂ ਵਾਲੀਆਂ ਛਾਪਾਂ ਨਾਲ ਭਰੀਆਂ ਆਮ ਦੇਖੀਆਂ ਜਾ ਸਕਦੀਆਂ ਹਨ। ਉਹਨਾਂ ਨੂੰ ਵੱਖਰੇ ਵੱਖਰੇ ਕੀਮਤੀ ਪੱਥਰਾਂ ਦੇ ਬੰਦੇ ਦੀ ਜ਼ਿੰਦਗੀ 'ਚ ਪੈਂਦੇ ਚੰਗੇ ਮੰਦੇ ਰੋਲ ਦਾ ਪੱਕਾ (ਅੰਧ) ਵਿਸ਼ਵਾਸ ਹੁੰਦਾ ਹੈ। ਬੇਸ਼ੱਕ ਅਜਿਹੀਆਂ ਧਾਰਨਾਵਾਂ ਦਾ ਕੋਈ ਵਿਗਿਆਨਕ ਆਧਾਰ ਨਹੀਂ ਹੁੰਦਾ। ਅਜਿਹੇ ਨਗਾਂ ਦੇ ਵਿਉਪਾਰੀ ਅਤੇ ਇੰਡੀਅਨ ਰੈਸ਼ਨੇਲਿਸਟ ਸੁਸਾਇਟੀ ਦੇ ਜਨਰਲ ਸਕੱਤਰ ਜੋਸਿਫ਼ ਐਡਮਾਰਕੂ ਨਾਲ ਕੁਝ ਪੱਤਰਕਾਰਾਂ ਨੇ ਗੱਲਬਾਤ ਕਰਕੇ ਅੰਗਰੇਜ਼ੀ ਅਖਬਾਰਾਂ ਵਿਚ ਛਾਇਆ ਕੀਤੀ ਹੈ।

ਸਾਡੇ ਸਮਾਜ ਵਿਚ ਪਾਈ ਜਾਂਦੀ ਕੋਈ ਅਜਿਹੀ ਬਿਮਾਰੀ ਨਹੀਂ ਜਿਸ ਬਾਰੇ ਕਥਿਤ ਨਗ ਜਾਂ ਪੱਥਰ ਉਪਲਬਧ ਨਾ ਹੋਣ। ਜਿਵੇਂ : ਰੂਬੀ ਜ਼ੁਕਾਮ ਠੀਕ ਕਰਦਾ ਹੈ। ਪਰਲ : ਦਮੇਂ ਤੋਂ ਛੁਟਕਾਰਾ ਪਵਾਉਂਦਾ ਹੈ। ਕੋਰਲ ਸ਼ੱਕਰ ਰੋਗ ਲਈ ਵਧੀਆ ਦਸਿਆ ਜਾਂਦਾ ਹੈ ਅਤੇ ਐਮਲਰਡ ਫੋੜਿਆਂ ਨੂੰ ਠੀਕ ਕਰਦਾ ਹੈ। ਪੱਥਰਾਂ ਦੇ ਇਨ੍ਹਾਂ ਵਿਉਪਾਰੀਆਂ ਦੇ ਦਾਵਿਆਂ ਨੂੰ ਤਰਕਸ਼ੀਲ ਲਗਾਤਾਰ ਰੱਦ ਕਰਦੇ ਆ ਰਹੇ ਹਨ। ਬੰਬਈ ਵਿਚ ਰਹਿੰਦਾ ਵਰਮਾ ਨਾਮਕ ਪੱਥਰਾਂ ਦਾ ਵਿਉਪਾਰੀ ਦਾਅਵਾ ਕਰਦਾ ਹੈ ਕਿ ਵਿਸ਼ੇਸ਼ ਪੱਥਰ ਵਿਸੇਸ਼ ਵਿਅਕਤੀ ਨੂੰ ਬਦ-ਕਿਸਮਤੀ ਤੋਂ ਬਚਾਉਂਦਾ ਹੈ ਪਰ ਜੋਸਿਫ ਐਡਮਾਰਕੂ ਇਸ ਨੂੰ ਰੱਦ ਕਰਦਿਆਂ ਐਲਾਨ ਕਰਦਾ ਹੈ ਕਿ ਨਗ ਸਿਰਫ ਪੱਥਰ ਹੁੰਦਾ ਹੈ ਤੇ ਇਸ ਵਿਚ ਕੋਈ ਦੈਵੀ ਸ਼ਕਤੀ ਨਹੀਂ ਹੁੰਦੀ। ਨਗਾਂ ਦੀ ਵਰਤੋਂ ਮੁੰਦਰੀਆਂ ਅਤੇ ਗਹਿਣਿਆਂ ਵਿਚ ਸੁਹੱਪਣ ਦੇ ਵਾਧੇ ਲਈ ਹੋ ਸਕਦੀ ਹੈ। ਇਨ੍ਹਾਂ ਦਾ ਸਿਰਫ ਸੋਹਜ ਆਤਮਕ ਮੁੱਲ ਹੈ, ਹੋਰ ਕੁਝ ਨਹੀਂ।

ਪੱਥਰਾਂ ਦੇ ਵਿਉਪਾਰੀਆਂ ਦੀ ਪੱਥਰ ਦਲੀਲ ਸੁਣੋ : ਉਹ ਕਹਿੰਦੇ ਹਨ ਕਿ ਪੱਥਰ ਸਰੀਰ ਉਪਰ ਦੂਜੇ ਗ੍ਰਹਿਆਂ ਤੋਂ ਆਉਂਦੀਆਂ ਕਿਰਨਾਂ ਦੇ ਮਾੜੇ ਪ੍ਰਭਾਵ ਨੂੰ ਚੂਸ ਕੇ ਪਹਿਣਨ ਵਾਲੇ ਦੀ ਰਾਖੀ ਕਰਦੇ ਹਨ ਅਤੇ ਇਨ੍ਹਾਂ ਦੀ ਵਰਤੋਂ ਪੁਰਾਤਣ ਸਮੇਂ ਤੋਂ ਤੁਰੀ ਆ ਰਹੀ ਹੈ। ਉਕਤ ਵਿਉਪਾਰੀ ਨੇ ਪੱਥਰ ਟੈਸਟ ਲੈਬਾਟਰੀਆਂ ਵੀ ਖੋਹਲ ਰਖੀਆਂ ਹਨ ਪਰ ਇੰਡੀਅਨ ਰੈਸ਼ਨੇਲਿਸਟ ਸੁਸਾਇਟੀ ਦੀ ਨਜ਼ਰ ਵਿਚ ਇਹ ਨਿਰਾ ਗੱਪ ਹੈ। ਉਹਨਾਂ ਅਨੁਸਾਰ ਪੱਥਰ ਵਿਉਪਾਰੀਆਂ ਕੋਲ ਆਪਣਾ ਦਾਅਵਾ ਸਿੱਧ ਕਰਨ ਲਈ ਕੋਈ ਵਿਗਿਆਨਕ ਸਬੂਤ ਨਹੀਂ ਹੈ। ਇੰਡੀਅਨ ਰੈਸ਼ਨੇਲਿਸਟ ਸੁਸਾਇਟੀ ਵਲੋਂ ਕੇਂਦਰੀ ਅਤੇ ਰਾਜ ਸਰਕਾਰਾਂ ਤੋਂ ਅਣਗਿਣਤ ਮਤਿਆਂ ਰਾਹੀਂ ਮੰਗ ਕੀਤੀ ਗਈ ਹੈ ਕਿ ਪੱਥਰਾਂ ਦੇ ਇਨ੍ਹਾਂ ਵਣਜਾਰਿਆਂ ਨੂੰ ਸੋਹਜ ਬਿਨਾਂ ਕਿਸੇ ਹੋਰ ਮੰਤਵ ਲਈ ਪ੍ਰਚਾਰ ਕਰਨ ਜਾਂ ਵੇਚਣ ਤੋਂ ਰੋਕਿਆ ਜਾਵੇ ਅਤੇ ਇਸ ਨੂੰ ਗੈਰ ਕਾਨੂੰਨੀ ਘੋਸ਼ਿਤ ਕੀਤਾ ਜਾਵੇ ਕਿਉਂਕਿ ਨਗਾਂ ਵਿਚ ਇਲਾਜ ਕਰਨ ਜਾਂ ਕਿਸੇ ਬਲਾ ਨੂੰ ਟਾਲਣ ਦੀ ਕੋਈ ਸ਼ਕਤੀ ਨਹੀਂ ਹੁੰਦੀ।

ਇੱਕ ਹਾਸੇ ਵਾਲੀ ਗੱਲ ਇਹ ਹੈ ਕਿ ਉਕਤ ਮਿਸਟਰ ਵਰਮਾ ਨੇ ਬੰਬਈ ਵਿਚਲੀ ਨਗਾਂ ਵਾਲੀ ਦੁਕਾਨ ਉੱਪਰ ਆਉਂਦੇ ਬਿਮਾਰ ਗਾਹਕਾਂ ਨੂੰ ਡਾਕਟਰਾਂ ਦੁਆਰਾ ਚੈਕ ਕਰਵਾਉਣ ਦਾ ਭੀ ਪ੍ਰਬੰਧ ਹੈ। ਫੌਜੀ ਭਾਸ਼ਾ ਵਿਚ ਇਸ ਨੂੰ ਸੈਕੰਡ ਲਾਈਨ ਡਰੈਂਸ ਕਿਹਾ ਜਾ ਸਕਦਾ ਹੈ। ਉਸ ਨੇ ਹੋਰਨਾਂ ਵਾਂਗ ਨਗਾਂ ਪ੍ਰਤੀ ਰਹੱਸਮਈ ਅਫਵਾਹਾਂ ਵੀ ਫੈਲਾਅ ਰੱਖੀਆਂ ਹਨ। ਜਿਵੇਂ ਗਲਤ ਪਹਿਨਿਆਂ ਹੋਇਆ ਨਗ ਪਹਿਣਨ ਵਾਲੇ ਲਈ ਤਬਾਹੀ ਲਿਆ ਸਕਦਾ ਹੈ। ਇਸ ਤਰ੍ਹਾਂ ਆਪਣੇ ਸੋਹਜ ਤ੍ਰਿਪਤਾਂ ਲਈ ਨਗ ਚੁਣਨ ਦੀ ਅਜ਼ਾਦੀ ਤੋਂ ਵਾਂਝਿਆ ਕਰਕੇ, ਲਾਈਲੱਗ ਬੰਦੇ ਨੂੰ ਸਿਰਫ ਨਗਾਂ ਦੇ ਵਿਸ਼ੇਸ਼ਗਾਂ ਚੇ ਚਰਨੀਂ ਲੱਗਣ ਲਈ ਮਜ਼ਬੂਰ ਕੀਤਾ ਜਾਂਦਾ ਹੈ। ਉਹ ਸਹੀ ਨਗ ਦੀ ਚੋਣ ਅਤੇ ਮਸ਼ਵਰੇ ਲਈ ਭਰਵੀਂ ਮਾਇਆ ਬਟੋਰ ਸਕਦਾ ਹੈ। ਅਜੋਕੇ ਪ੍ਰਬੰਧ ਦੀ ਪੈਦਾਵਾਰ ਮਾਨਸਿਕ ਤਣਾਓ, ਰੋਜ਼ਗਾਰ ਸਬੰਧੀ ਮਸਲੇ ਜਾਂ ਘਰੇਲੂ ਪ੍ਰੇਸ਼ਾਨੀਆਂ ਦੇ ਨਪੀੜੇ ਬੰਦੇ ਲਈ ਨਗਾਂ ਦਾ ਪ੍ਰਚਾਰ ਕਾਫੀ ਖਿੱਚ ਪਾਉਂਦਾ ਹੈ ਅਤੇ ਉਹ ਹਜ਼ਾਰਾਂ ਰੁਪੈ ਲੁਟਾ ਲੈਂਦਾ ਹੈ। ਦਰਅਸਲ ਪਹਿਲਾਂ ਜੋਤਿਸ਼ੀਆਂ ਅਤੇ ਮਾਂਦਰੀਆਂ ਦੀ ਮਿਲੀਭੁਗਤ ਸੀ। ਹੁਣ ਟੇਵਾ ਲਾਉਣ ਵਾਲੇ ਅਤੇ ਗਹਿਣੇ ਵੇਚਣ ਵਾਲਿਆਂ ਦੀ ਸਾਜਿਸ਼ ਹੈ। ਦੋਨੋਂ ਧਿਰਾਂ ਇਕ ਦੂਜੇ ਦੇ ਕਾਰੋਬਾਰੀ ਹਿੱਤਾਂ ਦੀ ਰਾਖੀ ਕਰਦੀਆਂ ਹਨ। ਫਿਰ ਨਗ ਪਹਿਣਨ ਵਾਲੇ ਵਿਅਕਤੀ ਦੀ ਰਾਖੀ ਕੌਣ ਕਰੂ, ਇਹ ਉਸ ਨੇ ਸੋਚਣਾ ਹੈ।

—ਨਰਸਿੰਗ ਸਕੂਲ, ਮੋਗਾ



# 'ਪੜ੍ਹਿਆਂ ਲਿਖਿਆਂ' ਦੀ ਅਗਿਆਨਤਾ

—ਰਾਮ ਸਵਰਨ ਸਿੰਘ

ਪੰਜਾਬੀ ਦੇ ਮਰਹੂਮ ਯੁੱਗ ਸ਼ਾਇਰ ਪਾਸ਼ ਨੇ ਬਿਲਕੁਲ ਠੀਕ ਲਿਖਿਆ ਹੈ ਕਿ ਵਿਦਿਆ ਮਨੁੱਖ ਦਾ ਤੀਸਰਾ ਨੇਤਰ ਨਹੀਂ, ਸਗੋਂ ਦੋ ਅੱਖਾਂ ਦਾ ਟੀਰ ਹੈ। ਸਾਡੇ ਅਜ਼ੋਕੇ ਸਮਾਜਿਕ ਤੇ ਵਿਦਿਅਕ ਪ੍ਰਬੰਧ ਵਿਚ ਵਿਦਿਆ ਬਿਲਕੁਲ ਇਹੋ ਰੋਲ ਨਿਭਾ ਰਹੀ ਹੈ। ਬਹੁ-ਗਿਣਤੀ ਪੜ੍ਹਿਆਂ-ਲਿਖਿਆਂ ਲਈ ਅਜੋਕੀ ਵਿਦਿਆ ਦੋ ਅੱਖਾਂ ਦਾ ਟੀਰ ਬਣ ਚੁੱਕੀ ਹੈ ਜਿਸ ਰਾਹੀਂ ਉਹ ਸਿਰਫ ਆਪਣੇ ਸੁਆਰਥ ਤੇ ਪਿਛਾਂਹ ਖਿੱਚੂ ਕਦਰਾਂ ਕੀਮਤਾਂ ਨੂੰ ਆਪਣੀ ਚੰਗੇਰੀ ਜ਼ਿੰਦਗੀ ਦਾ ਰਾਜ਼ ਸਮਝਦੇ ਹਨ। ਅਜਿਹੇ ਪੜ੍ਹੇ ਲਿਖੇ 'ਸੂਝਵਾਨ' ਸਾਡੇ ਸਮਾਜ 'ਚ ਆਮ ਹੀ ਮਿਲਦੇ ਹਨ। ਹਰ ਸੁਣੀ ਸੁਣਾਈ ਗੱਲ ਨੂੰ ਸੱਚ ਮੰਨ ਲੈਣਾ, ਲਾਈਲੱਗ ਬਣੇ ਰਹਿਣਾ, ਪ੍ਰਚਲਿਤ ਪਿਛਾਂਹ ਖਿੱਚੂ ਰੀਤਾਂ, ਅੰਧ-ਵਿਸ਼ਵਾਸਾਂ ਦੇ ਪ੍ਰਸਾਰ ਲਈ ਯਤਨਸ਼ੀਲ ਰਹਿਣਾ, ਮਨੁੱਖਤਾ ਦੋਖੀ ਕਿਸਮਤ ਕਰਮਾਂ ਦੇ ਫਲਸਫੇ 'ਚ ਯਕੀਨ ਰੱਖਣਾ ਤੇ ਸਮਾਜ 'ਚ ਕੋਹੜ ਵਾਂਗ ਫੈਲ਼ੇ ਸਾਧਾਂ, ਸੰਤਾਂ, ਰਿਸ਼ੀਆਂ, ਸਵਾਮੀਆਂ ਮੂਹਰੇ ਮੱਥੇ ਰਗੜਨਾ ਇਨ੍ਹਾਂ ਦੀ ਸਖਸ਼ੀਅਤ ਦੇ ਪ੍ਰਮੁੱਖ ਗੁਣ ਹੁੰਦੇ ਹਨ। ਸਮਾਜ 'ਚ ਵਾਪਰਦੇ ਅਨੇਕਾਂ ਵਰਤਾਰਿਆਂ ਨੂੰ ਵੇਖਕੇ ਅਕਸਰ ਹੀ 'ਪੜ੍ਹਿਆਂ-ਲਿਖਿਆਂ' ਦੀ ਅਗਿਆਨਤਾ ਸਾਡੇ ਸਾਹਵੇਂ ਝਲਕਦੀ ਹੈ।

ਸਮਾਜ 'ਚ ਅਨਪੜ੍ਹਤਾ, ਅਗਿਆਨਤਾ ਤੇ ਗਰੀਬੀ ਦਾ ਬੋਲਬਾਲਾ ਹੋਣ ਸਦਕਾ ਸਾਧਾਂ, ਪੀਰਾਂ, ਔਲੀਆਂ ਦੀ ਮਾਨਤਾ ਹੈ। ਇਹਨਾਂ ਨੂੰ ਮੰਨਣ ਵਾਲਿਆਂ 'ਚ ਪੜ੍ਹੇ-ਲਿਖੇ ਅਨਪੜ੍ਹਾਂ ਦੀ ਇੱਕ ਲੰਬੀ ਹੇੜ੍ਹ ਵੀ ਸ਼ਾਮਲ ਹੈ, ਪਿਛਲੇ ਦਿਨੀਂ ਕੋਟਕਪੂਰੇ ਦੇ ਮੁੰਡੇ 'ਬਖਸ਼ਣ' ਵਾਲੇ ਕੜਿਆਂ ਵਾਲੇ ਅਖੌਤੀ ਬਾਬੇ ਦੀ ਅਖ਼ਬਾਰਾ 'ਚ ਕਾਫ਼ੀ ਚਰਚਾ ਹੋਈ ਹੈ। ਮਾਲਵੇ ਖੇਤਰ 'ਚ ਸਰਗਰਮ ਇਕਾਈ ਕੋਟਕਪੂਰਾ ਬਰਗਾੜੀ ਇਕਾਈ ਨੇ ਇਸ ਅਖੌਤੀ ਬਾਬੇ ਨੂੰ ਅਖ਼ਬਾਰ ਰਾਹੀਂ ਖੁੱਲ੍ਹੀ ਚੁਣੌਤੀ ਦਿਤੀ ਕਿ ਜੇਕਰ ਉਸ ਕੋਲ 'ਮੁੰਡੇ ਬਖਸ਼ਣ' ਦੀ 'ਸ਼ਕਤੀ' ਹੈ ਤਾਂ ਉਹ ਤਰਕਸ਼ੀਲਾਂ ਦਾ ਸਾਹਮਣਾ ਕਰੇ। ਤਰਕਸ਼ੀਲਾਂ ਦੀ ਚੁਣੌਤੀ ਵੇਖਕੇ ਅਖੌਤੀ ਬਾਬਾ ਤੇ ਉਸਦੇ ਸ਼ਰਧਾਲੂ ਬੁਖਲਾ ਉਠੇ ਤੇ ਪੱਤਰਕਾਰ ਕੋਲ ਪਹੁੰਚੇ। ਸ਼ਰਧਾਲੂਆਂ ਨੇ ਪੱਤਰਕਾਰ ਕੋਲ ਅਖੌਤੀ ਬਾਬੇ ਦੀ ਮਹਿਮਾ ਕੀਤੀ ਤੇ ਉਸ ਦੁਆਰਾ 'ਬਖ਼ਸ਼ੇ' ਮੁੰਡਿਆਂ ਦੀਆਂ ਤਸਵੀਰਾਂ ਵੀ ਵਿਖਾਈਆਂ। ਬਾਬੇ ਦੇ ਇਹਨਾਂ ਸ਼ਰਧਾਲੂਆਂ ਵਿਚ ਇਕ ਪ੍ਰੋਫੈਸਰ ਤੇ ਕੁਝ ਅਧਿਆਪਕ ਵੀ ਸ਼ਾਮਿਲ ਸਨ ਜਿਨ੍ਹਾਂ ਨੇ ਬਾਬੇ ਦੀ 'ਸੱਚਾਈ' ਬਾਰੇ ਆਪਣਾ ਪੱਖ ਰੱਖਿਆ। ਅਧਿਆਪਕਾਂ ਨੂੰ ਸਮਾਜ ਦਾ ਸੂਝਵਾਨ ਵਰਗ ਮੰਨਿਆ ਜਾਂਦਾ ਹੈ ਪ੍ਰੰਤੂ ਜਿਸ ਪ੍ਰਬੰਧ 'ਚ ਅਧਿਆਪਕ ਸਾਧਾਂ, ਪੀਰਾਂ ਦੇ ਪਿਛਲੱਗ ਹੋਣ, ਭਲਾ ਅਜਿਹੇ ਅਧਿਆਪਕਾਂ ਤੋਂ ਕੀ ਆਸ ਰੱਖੀ ਜਾ ਸਕਦੀ ਹੈ? ਮੁੰਡਾ ਜਾਂ ਕੁੜੀ ਪੈਦਾ ਹੋਣ ਨੂੰ ਅਖੌਤੀ ਬਾਬਿਆਂ ਦੀ 'ਕਰਾਮਾਤ' ਦੱਸਣ ਵਾਲੇ ਪ੍ਰੋਫੈਸਰ ਭਲਾ ਵਿਦਿਆਰਥੀਆਂ ਨੂੰ ਕੀ ਸਿਖਾ ਸਕਦੇ ਹਨ? ਅਜਿਹੇ ਪੜ੍ਹੇ ਲਿਖਿਆਂ ਨੂੰ ਸਮਾਜ ਦੇ ਨਾਂ ਤੇ ਕਲੰਕ ਆਖਿਆ ਜਾਵੇ ਜਾਂ ਕੁਝ ਹੋਰ? ਕਿੰਨੇ ਅਫਸੋਸ ਦੀ ਗੱਲ ਹੈ ਕਿ ਪੜ੍ਹੇ ਲਿਖਿਆਂ ਦਾ ਵੱਡਾ ਹਿੱਸਾ ਲਾਈਲੱਗਤਾ ਦੇ ਚਿੱਕੜ 'ਚ ਗੋਤੇ ਖਾ ਰਿਹਾ ਹੈ। ਜਿੱਥੋਂ ਤੱਕ ਕੜਿਆਂ ਵਾਲੇ ਬਾਬੇ ਦਾ ਸੁਆਲ ਹੈ, ਉਹ ਲੋਕਾਂ ਨੂੰ ਸ਼ਰੇਆਮ ਮੂਰਖ ਬਣਾ ਰਿਹਾ ਹੈ। ਤਰਕਸ਼ੀਲਾਂ ਦੀ ਪੜਤਾਲੀਆ ਟੀਮ ਵਲੋਂ ਇਕੱਤਰ ਕੀਤੀ ਰਿਪੋਰਟ ਅਨੁਸਾਰ ਸਹਾਬੂਦੀਨ ਨਾਂ ਦਾ ਇਹ ਅਖੌਤੀ ਬਾਬਾ ਗਰਭਵਤੀ ਔਰਤਾਂ ਨੂੰ ਕੜੇ ਦਿੰਦਾ ਹੈ। ਉਸਦੇ ਸ਼ਰਧਾਲੂਆਂ ਅਨੁਸਾਰ ਜਿਸ ਔਰਤ ਨੂੰ ਉਹ ਕੜਾ ਦਿੰਦਾ ਹੈ ਉਸ ਔਰਤ ਨੂੰ ਲੜਕਾ ਹੀ ਹੁੰਦਾ ਹੈ। ਜਦਕਿ ਇਹ ਗੱਲ ਬਿਲਕੁਲ ਝੂਠ ਤੇ ਆਧਾਰਿਤ ਹੈ। ਜੇਕਰ ਇਸ ਬਾਬੇ ਕੋਲ ਸੱਚਾਈ ਹੋਵੇ ਤਾਂ ਫਿਰ 'ਅਲਟਰਾ ਸਾਊਂਡ ਸਕੈਨਿੰਗ' ਦੀ ਕੀ ਲੋੜ ਐ? ਕੁੜੀਆਂ ਨੂੰ ਗਰਭ 'ਚ ਮਰਵਾਉਣ ਵਾਲੇ ਲੋਕ ਇਸ ਬਾਬੇ ਕੋਲ ਪਹੁੰਚ ਕਰਿਆ ਕਰਨ, ਮੌਤ ਦੇ ਮੂੰਹ 'ਚ ਜਾਣ ਦੀ ਕੀ ਜ਼ਰੂਰਤ ਹੈ ਉਹਨਾਂ ਨੂੰ? ਤਰਕਸ਼ੀਲਾਂ ਦੀ ਪੜਤਾਲੀਆ ਟੀਮ ਨੇ ਕਈ ਕੇਸਾਂ ਦੀ ਪੜਤਾਲ ਕਰਕੇ ਉਸ ਬਾਬੇ ਦੇ ਪਾਖੰਡ ਨੂੰ ਨੰਗਾ ਕੀਤਾ ਹੈ। ਉਂਜ ਵੀ ਅਜੋਕੇ ਵਿਗਿਆਨਕ ਯੁੱਗ ਵਿਚ ਡਾਕਟਰੀ ਵਿਗਿਆਨ ਨੇ ਲੜਕਾ ਜਾਂ ਲੜਕੀ ਹੋਣ ਸਬੰਧੀ ਸਾਧਾਂ ਸੰਤਾਂ ਦੁਆਰਾ ਫੈਲਾਈਆਂ ਜਾਂਦੀਆਂ ਸਾਰੀਆਂ ਬੇਹੂਦਾ ਧਾਰਨਾਵਾਂ ਨੂੰ ਰੱਦ ਕੀਤਾ ਹੈ। ਅਫਸੋਸਨਾਕ ਪਹਿਲੂ ਇਹ ਹੈ ਕਿ ਵਿਗਿਆਨਕ ਖੋਜਾਂ ਦੇ ਬਾਵਜੂਦ ਵੀ ਪੜ੍ਹੇ-ਲਿਖਿਆਂ ਦੇ ਵੱਡੇ ਹਿੱਸੇ ਵਲੋਂ ਅਗਿਆਨਤਾ ਭਰੀ ਸੋਚ ਨੂੰ ਅਪਨਾਉਣਾ ਤੇ ਪ੍ਰਚਾਰਨਾ ਅਜੇ ਵੀ ਜਾਰੀ ਹੈ। ਅਜਿਹੇ 'ਬੁੱਧੀਜੀਵੀਆਂ' ਲਈ ਪਾਸ਼ ਦੀਆਂ ਇਹ ਸਤਰਾਂ ਬਿਲਕੁਲ

(ਬਾਕੀ ਪੰਨਾ 19 ਵੇਖੋ)

# ਅੰਧ ਵਿਸ਼ਵਾਸਾਂ ਬਾਰੇ ਇਕ ਸਰਵੇਖਣ

ਪਿਛਲੇ ਸਾਲ ਤੋਂ ਭਾਰਤ ਦੇ ਸਾਇੰਸ ਅਤੇ ਟੈਕਨਾਲੋਜੀ ਵਿਭਾਗ ਵਲੋਂ ਇਕ ਬਾਲ ਵਿਗਿਆਨ ਕਾਂਗਰਸ ਨੇ ਕਰਵਾਉਣੀ ਸ਼ੁਰੂ ਕੀਤੀ ਗਈ ਹੈ। ਇਸ ਕਾਂਗਰਸ ਵਿਚ ਸਕੂਲਾਂ ਦੇ ਵਿਦਿਆਰਥੀ ਨਿਰਧਾਰਤ ਵਿਸ਼ਿਆਂ ਉੱਪਰ ਵਿਗਿਆਨਕ ਢੰਗਾਂ ਨਾਲ ਖੋਜ ਪੜਤਾਲ ਕਰਕੇ ਰਿਪੋਰਟਾਂ ਤਿਆਰ ਕਰਕੇ ਲਿਆਉਂਦੇ ਹਨ। ਇਹਨਾਂ ਰਿਪੋਰਟਾਂ ਉਪਰ ਹੋਰ ਵਿਦਿਆਰਥੀ ਅਤੇ ਮੁਕਾਬਲੇ ਦੇ ਜੱਜ ਸਾਹਿਬਾਨ ਵਿਚਾਰ ਵਟਾਂਦਰੇ ਕਰਕੇ ਚੋਣ ਕਰਦੇ ਹਨ। ਪਿਛਲੇ ਸਾਲ ਇਸ ਲਈ ਜੋ ਵਿਸ਼ੇ ਨਿਰਧਾਰਤ ਕੀਤੇ ਗਏ ਉਹਨਾਂ ਵਿਚੋਂ ਇਕ ਵਿਸ਼ਾ ਆਪਣੇ ਆਲੇ ਦੁਆਲੇ ਰਹਿੰਦੇ ਲੋਕਾਂ ਵਿਚ ਵਿਗਿਆਨਕ ਦ੍ਰਿਸ਼ਟੀਕੋਣ ਸਬੰਧੀ ਸਰਵੇਖਣ ਕਰਨ ਦਾ ਸੀ। ਇਸ ਵਿਸ਼ੇ ਉਪਰ ਤਿਆਰ ਕੀਤੀਆਂ ਰਿਪੋਰਟਾਂ ਵਿਚੋਂ ਜੋ ਕੌਮੀ ਪੱਧਰ ਦੀ ਬਾਲ ਵਿਗਿਆਨ ਕਾਂਗਰਸ ਲਈ ਚੁਣੀਆਂ ਗਈਆਂ ਸਨ, ਉਹਨਾਂ ਵਿਚੋਂ ਪੰਜਾਬ ਦੀ ਇਕ ਵਿਦਿਆਰਥਣ ਰਿਤੂ ਧੂਰੀ ਦੀ ਰਿਪੋਰਟ ਤਰਕਸ਼ੀਲ ਦੇ ਮਈ-ਜੂਨ ਅੰਕ ਵਿਚ ਪ੍ਰਕਾਸ਼ਿਤ ਕੀਤੀ ਜਾ ਚੁੱਕੀ ਹੈ। ਇਸ ਅੰਕ ਵਿਚ ਅਸੀਂ ਰਾਜਸਥਾਨ ਦੇ ਇਕ ਵਿਦਿਆਰਥੀ ਵਲੋਂ ਤਿਆਰ ਕੀਤੀ ਰਿਪੋਰਟ ਦਾ ਸਾਰ ਤੱਤ ਪੇਸ਼ ਕਰ ਰਹੇ ਹਾਂ।

**—ਰਾਜਪਾਲ ਸਿੰਘ**

---

ਅੰਧ-ਵਿਸ਼ਵਾਸਾਂ ਬਾਰੇ ਇਕ ਮਹੱਤਵਪੂਰਨ ਸਰਵੇਖਣ ਸੈਂਟ ਜ਼ੇਵੀਅਰ ਸਕੂਲ ਜੈਪੁਰ ਦੇ ਵਿਦਿਆਰਥੀ 'ਰੋਹਿਤ ਮੋਗਰਾ' ਦਾ ਸੀ। ਉਸ ਦੀ ਇਹ ਕ੍ਰਿਆ ਇਸ ਪੱਖੋਂ ਵੀ ਵਿਸ਼ੇਸ਼ ਅਤੇ ਸਲਾਹੁਣਯੋਗ ਸੀ ਕਿ ਰਾਜਸਥਾਨ ਵਿਚ ਕੋਈ ਖਾਸ ਤਰਕਸ਼ੀਲ ਜਥੇਬੰਦੀ ਕੰਮ ਨਹੀਂ ਕਰ ਰਹੀ। ਸੋ ਰੋਹਿਤ ਨਾ ਤਾਂ ਕਿਸੇ ਤਰਕਸ਼ੀਲ ਸੰਸਥਾ ਤੋਂ ਜਾਣੂ ਸੀ ਅਤੇ ਨਾ ਹੀ ਉਸ ਦੇ ਅਧਿਆਪਕ ਨੇ ਉਸ ਨੂੰ ਇਹ ਵਿਸ਼ਾ ਚੁਣਨ ਲਈ ਪ੍ਰੇਰਿਆ ਸੀ। ਉਸ ਦਾ ਇਹ ਵਿਸ਼ਾ ਚੁਣ ਕੇ ਇਸ ਦਾ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਮੁਲਅੰਕਣ ਕਰਨਾ ਉਸ ਦੀ ਖ਼ੁਦ ਦੀ ਵਿਗਿਆਨਕ ਸੂਝ ਅਤੇ ਪ੍ਰਤਿਭਾ ਨੂੰ ਜ਼ਾਹਰ ਕਰਦਾ ਸੀ।

ਰੋਹਿਤ ਨੇ ਆਪਣੀ ਰਿਪੋਰਟ ਵਿਚ ਸਭ ਤੋਂ ਪਹਿਲਾਂ ਸਮਾਜ ਵਿਚ ਪ੍ਰਚਲਿਤ ਮਾਨਤਾਵਾਂ ਅਤੇ ਅੰਧ ਵਿਸ਼ਵਾਸਾਂ ਵਿਚਕਾਰ ਹੇਠ ਲਿਖੇ ਅਨੁਸਾਰ ਨਿਬੇੜਾ ਕਰਨ ਦੀ ਕੋਸ਼ਿਸ ਕੀਤੀ।

**ਮਾਨਤਾਵਾਂ**—ਮਾਨਤਾਵਾਂ ਪਰੰਪਰਿਕ ਧਾਰਾਵਾਂ ਹੁੰਦੀਆਂ ਹਨ, ਇਹ ਵੱਡਿਆਂ ਅਤੇ ਬਜ਼ੁਰਗਾਂ ਤੋਂ ਵਿਰਸੇ ਵਿਚ ਮਿਲਦੀਆਂ ਹਨ। ਇਹਨਾਂ ਨੂੰ ਮੰਨਣ ਦਾ ਕੋਈ ਵਿਗਿਆਨਕ ਕਾਰਣ ਵੀ ਹੋ ਸਕਦਾ ਹੈ। ਇਹ ਸਾਡੀ ਇੱਛਾ ਤੇ ਹੁੰਦਾ ਹੈ ਕਿ ਅਸੀਂ ਇਸ ਨੂੰ ਮੰਨੀਏ ਜਾਂ ਨਾ ਮੰਨੀਏ। ਨਵੀਂ ਪੀੜ੍ਹੀ ਇਹਨਾਂ ਨੂੰ ਵੱਡਿਆਂ ਦੀ ਇੱਜ਼ਤ ਲਈ ਮੰਨ ਲੈਂਦੀ ਹੈ ਤਾਂਕਿ ਉਹਨਾਂ ਦੀਆਂ ਭਾਵਨਾਵਾਂ ਨੂੰ ਠੇਸ ਨਾ ਪਹੁੰਚੇ।

**ਅੰਧ-ਵਿਸ਼ਵਾਸ**—ਇਹਨਾਂ ਨੂੰ ਲੋਕ ਕੁਝ ਮਾੜਾ ਵਾਪਰਨ ਦੇ ਡਰ ਤੋਂ, ਸਮਾਜ ਦੇ ਡਰ ਤੋਂ ਜਾਂ ਕਿਸੇ ਹੋਰ ਦਬਾਅ ਕਰਕੇ ਮੰਨਦੇ ਹਨ। ਬਹੁਤੇ ਲੋਕ ਇਹਨਾਂ ਨੂੰ ਕੁਝ ਬੁਰਾ ਨਾ ਵਾਪਰ ਜਾਵੇ, ਇਸ਼ ਡਰ ਤੋਂ ਹੀ ਮੰਨਦੇ ਹਨ। ਇਹਨਾਂ ਨੂੰ ਮੰਨਣ ਦਾ ਕੋਈ ਵਿਗਿਆਨਕ ਕਾਰਣ ਨਹੀਂ ਹੁੰਦਾ। ਜਿਵੇਂ ਕਿਸੇ ਨੇ ਕਿਹਾ ਕਿ 'ਜੇ ਸ਼ਨਿਚਰਵਾਰ ਨੂੰ ਤੇਲ ਦੇਵੋਗੇ ਤਾਂ ਘਰ ਵਿਚੋਂ ਬਿਮਾਰੀਆਂ ਹਟ ਜਾਣਗੀਆਂ' ਅਤੇ ਦੂਸਰੇ ਲੋਕਾਂ ਨੇ ਇਸ ਨੂੰ ਮੰਨ ਲਿਆ। ਇਸ ਨੂੰ ਅਸੀਂ ਅੰਧ-ਵਿਸ਼ਵਾਸ ਕਹਿੰਦੇ ਹਾਂ।

ਇਸ ਸਰਵੇਖਣ ਵਿਚ ਉਸ ਨੇ ਮੁੱਖ ਤੌਰ ਤੇ ਇਹਨਾਂ ਗੱਲਾਂ ਨੂੰ ਜਾਣਨ ਦੀ ਕੋਸ਼ਿਸ ਕੀਤੀ ਕਿ ਲੋਕ ਇਹਨਾਂ ਅੰਧ-ਵਿਸ਼ਵਾਸਾਂ ਨੂੰ ਕਿਉਂ ਮੰਨਦੇ ਹਨ? ਕੀ ਉਹ ਇਹਨਾਂ ਨੂੰ ਆਪਣੀ ਸੰਤਾਨ ਤੇ ਵੀ ਤਾਂ ਥੋਪਣਾ ਨਹੀਂ ਚਾਹੁੰਦੇ? ਜੇ ਪਰਿਵਾਰ ਦੇ ਮੈਂਬਰ ਇਹਨਾਂ ਅੰਧ-ਵਿਸ਼ਵਾਸਾਂ ਨੂੰ ਨਾ ਮੰਨਣ ਤਾਂ ਉਹਨਾਂ ਦੀ ਕੀ ਪ੍ਰਤੀਕ੍ਰਿਆ ਹੋਵੇਗੀ। ਕੀ ਸਿੱਖਿਆ ਦਾ ਅੰਧ ਵਿਸ਼ਵਾਸਾਂ ਨੂੰ ਘਟਾਉਣ ਵਿਚ ਕੋਈ ਯੋਗਦਾਨ ਹੈ ਜਾਂ ਨਹੀਂ? ਕੀ ਉਹਨਾਂ ਕੋਲ ਇਹਨਾਂ ਨੂੰ ਮੰਨਣ ਦਾ ਕੋਈ ਵਿਗਿਆਨਕ ਅਧਾਰ ਹੈ?

**ਵਿਸ਼ਲੇਸ਼ਣ**—ਆਪਣੇ ਸਰਵੇਖਣ ਤੋਂ ਰੋਹਿਤ ਨੇ ਹੇਠ ਲਿਖੇ ਸਿੱਟੇ ਕੱਢੇ—

(1) ਕੇਵਲ 20% ਵਿਅਕਤੀ ਕਿਸੇ ਪ੍ਰਕਾਰ ਦੀ ਮਾਨਤਾਵਾਂ ਵਿਚ ਵਿਸ਼ਵਾਸ ਨਹੀਂ ਕਰਦੇ।

(2) 80% ਲੋਕ ਆਪਣੀਆਂ ਮਾਨਤਾਵਾਂ ਨੂੰ ਅੰਧ-ਵਿਸ਼ਵਾਸ ਸਵੀਕਾਰਦੇ ਹਨ।



(ਇਹ ਢੰਗ ਬੜਾ ਦਿਲਚਸਪ ਹੈ ਕਿ ਲੋਕ ਆਪਣੀਆਂ ਧਾਰਾਵਾਂ ਨੂੰ ਅੰਧ-ਵਿਸ਼ਵਾਸ ਵੀ ਸਮਝਦੇ ਹਨ ਪਰੰਤੂ ਮੰਨਦੇ ਵੀ ਹਨ।

(3) 73·3% ਲੋਕ ਆਪਣੀਆਂ ਮਾਨਤਾਵਾਂ ਜਾਂ ਅੰਧ-ਵਿਸ਼ਵਾਸਾਂ ਦਾ ਵਿਗਿਆਨਕ ਕਾਰਣ ਨਹੀਂ ਦੇ ਸਕਦੇ।

(4) 56·66% ਲੋਕ ਅੰਧ-ਵਿਸ਼ਵਾਸਾਂ ਨੂੰ ਦੇਸ਼ ਦੀ ਤਰੱਕੀ ਵਿਚ ਰੋੜਾ ਸਮਝਦੇ ਹਨ।

(5) 36·3% ਲੋਕ ਉਹਨਾਂ ਨੂੰ ਸਮਝਾਏ ਜਾਣ ਤੇ ਅੰਧ-ਵਿਸ਼ਵਾਸਾਂ ਨੂੰ ਛਡਣ ਲਈ ਤਿਆਰ ਹੋ ਗਏ।

(6) 33% ਲੋਕ 'ਚਾਹੁੰਦੇ' ਸਨ ਕਿ ਉਹਨਾਂ ਦੇ ਪਰਿਵਾਰ ਵਿਚ ਸਾਰੇ ਇਹਨਾਂ ਨੂੰ ਮੰਨਣ ਜਦਕਿ 20% ਇਹਨਾਂ ਨੂੰ ਜ਼ੋਰ ਨਾਲ ਆਪਣੀ ਸੰਤਾਨ ਉਪਰ ਲੱਦਣ ਦੇ ਹੱਕ ਵਿਚ ਸਨ।

(7) ਨੌਜਵਾਨ ਵਰਗ ਇਹਨਾਂ ਨੂੰ ਨਹੀਂ ਮੰਨਦਾ ਜੋ 20% ਵਿਅਕਤੀ ਅੰਧ-ਵਿਸ਼ਵਾਸਾਂ ਨੂੰ ਨਹੀਂ ਮੰਨਦੇ ,ਹਨ ਉਹ ਸਾਰੇ ਨੌਜਵਾਨ ਅਤੇ ਵਿਦਿਆਰਥੀ ਵਰਗ ਵਿਚੋਂ ਸਨ।

(8) ਸਿੱਖਿਆ ਦਾ ਅੰਧ-ਵਿਸ਼ਵਾਸ ਹਟਾਉਣ ਵਿਚ ਕੋਈ ਯੋਗਦਾਨ ਨਹੀਂ ਹੈ। ਸਰਵੇਖਣ ਦੌਰਾਨ ਇਕ ਕਟੜ ਅੰਧ-ਵਿਛਵਾਸੀ ਔਰਤ ਵੀ ਮਿਲੀ ਜੋ M.Sc. M, Phil (Math) ਹੋਣ ਦੇ ਬਾਵਜੂਦ ਵੀ ਪੂਰੀ ਤਰ੍ਹਾਂ ਅੰਧ ਵਿਸ਼ਵਾਸਾਂ ਦੇ ਹੱਕ ਵਿਚ ਸੀ।

(9) ਘਰੇਲੂ ਔਰਤਾਂ ਅਤੇ ਬਿਜ਼ਨਸ ਕਰਨ ਵਾਲਿਆ ਵਿਚ ਅੰਧ ਵਿਸ਼ਵਾਸ਼ਾਂ ਦੀ ਜਕੜ ਜ਼ਿਆਦਾ ਸੀ ਅਤੇ ਨੌਕਰੀ ਪੇਸ਼ਾ ਵਿਚ ਘੱਟ।

(10) ਅੰਧ-ਵਿਸ਼ਵਾਸਾਂ ਨੂੰ ਮੰਨਣ ਦਾ ਮੁੱਖ ਕਾਰਣ ਕੁਝ ਬੁਰਾ ਵਾਪਰਣ ਦਾ ਡਰ ਜਾਂ ਸਮਾਜ ਵਿਚ ਪ੍ਰਚਲਿਤ ਪਰੰਪਰਾਵਾਂ ਦਾ ਅਸਰ ਹੁੰਦਾ ਹੈ।

**ਕੁਝ ਸੁਝਾਅ**—ਰੋਹਿਤ ਮੋਗਰਾ ਨੇ ਆਪਣੀ ਰਿਪੋਰਟ ਦੇ ਅੰਤ ਤੇ ਸਮਾਜ ਵਿਚੋਂ ਅੰਧ ਵਿਸ਼ਵਾਸਾਂ ਨੂੰ ਹਟਾਉਣ ਲਈ ਕੁਝ ਸੁਝਾਅ ਵੀ ਦਿੱਤੇ ਜੋ ਹੇਠ ਲਿਖੇ ਅਨੁਸ਼ਾਰ ਹਨ—

(1) ਬੱਚਿਆਂ ਨੂੰ ਚੰਗਾ ਸਾਹਿਤ ਅਤੇ ਵਿਗਿਆਨਕ ਕਹਾਣੀਆਂ ਪੜ੍ਹਨ ਨੂੰ ਦਿਤੀਆਂ ਜਾਣ ਜਿਨ੍ਹਾਂ ਨਾਲ ਉਹਨਾਂ ਦਾ ਮਾਨਸਿਕ ਵਿਕਾਸ ਹੋਵੇ ਅਤੇ ਉਹ ਹਰ ਚੀਜ਼ ਦੇ ਪਿੱਛੇ ਛਿਪੇ ਵਿਗਿਆਨਕ ਕਾਰਣਾਂ ਨੂੰ ਜਾਣ ਸਕਣ।

(2) ਸਕੂਲਾਂ ਵਿਚ ਅੰਧ-ਵਿਸ਼ਵਾਸਾਂ ਖਿਲਾਫ ਜਾਣਕਾਰੀ ਦੇਣ ਵਾਲਾ ਇਕ ਲਾਜ਼ਮੀ ਵਿਸ਼ਾ ਸ਼ੁਰੂ ਕੀਤਾ ਜਾਵੇ।

(3) ਲੋਕਾਂ ਨੂੰ ਟੀ. ਵੀ. ਨਾਟਕਾਂ, ਅਖਬਾਰਾਂ ਅਤੇ ਹੋਰ ਸੰਚਾਰ ਸਾਧਨਾਂ ਰਾਹੀਂ ਅੰਧ-ਵਿਸ਼ਵਾਸਾਂ ਦੇ ਗਲਤ ਅਸਰਾਂ ਬਾਰੇ ਬਾਰ ਬਾਰ ਦਸਿਆ ਜਾਵੇ।

(4) ਦੂਸਰੇ ਵਿਅਕਤੀਆਂ ਨੂੰ ਅਜਿਹੀਆਂ ਗੱਲਾਂ ਕਰਕੇ ਨਹੀਂ ਡਰਾਉਣਾ ਚਾਹੀਦਾ ਕਿ ਅੰਧ ਵਿਸ਼ਵਾਸਾਂ ਨੂੰ ਨਾ ਮੰਨਣ ਨਾਲ ਇਹ ਨੁਕਸਾਨ ਹੋ ਜਾਂਦਾ ਹੈ।

(5) ਅਜਿਹੀ ਕੋਸ਼ਿਸ ਕੀਤੀ ਜਾਵੇ ਕਿ ਸਿਰਫ ਉਹੀ ਪਰੰਪਿਕ ਮਾਨਤਾਵਾਂ ਮੰਨੀਆਂ ਜਾਣ ਜੋ ਮਨ ਨੂੰ ਸ਼ਾਂਤੀ ਦੇ ਸਕਣ, ਸਮਾਜ ਦੇ ਹਿਤ ਵਿਚ ਹੋਣ ਅਤੇ ਦੇਸ਼ ਦੀ ਤਰੱਕੀ ਦੇ ਰਾਹ ਵਿਚ ਰੋਕ ਨਾ ਬਣਦੀਆਂ ਹੋਣ।

---

(ਪੰਨਾ 17 ਦੀ ਬਾਕੀ)

ਢੁੱਕਵੀਆਂ ਹਨ ਕਿ ਸਾਰੇ ਅਧਿਆਪਕਾਂ ਤੇ ਮਾਪਿਆਂ ਦੇ ਮਨਾਂ ਵਿੱਚ ਗਿਆਨ ਦਾ ਸੰਕਲਪ ਕਮਾਈ ਨਾਲ ਬੱਝਾ ਹੋਇਆ ਹੈ ਪਰ ਸੱਚ ਇਹ ਹੈ ਕਿ ਗਿਆਨ ਦੀ ਯਾਤਰਾ ਸ਼ੁਰੂ ਹੀ ਖੱਟੀਆਂ ਕਮਾਈਆਂ ਦੇ ਚੱਕਰਾਂ 'ਚੋਂ ਬਾਹਰ ਆ ਕੇ ਹੁੰਦੀ ਹੈ।

'ਪੜ੍ਹਿਆਂ ਲਿਖਿਆਂ' ਦੀ ਅਗਿਆਨਤਾ ਸਬੰਧੀ ਉਪਰੋਕਤ ਘਟਨਾ ਵਰਗੀਆਂ ਅਨੇਕਾਂ ਗੱਲਾਂ/ਘਟਨਾਵਾਂ ਅਸੀਂ ਆਪ ਹੀ ਅਕਸਰ ਵੇਖਦੇ ਹਾਂ ਜਦ ਸਮਾਜ ਲਈ ਅਗਾਂਹ ਵਧੂ ਰੋਲ ਨਿਭਾਉਣ ਵਾਲੇ ਪੜ੍ਹੇ ਲਿਖੇ ਲੋਕ ਅਕਸਰ ਹੀ ਵਹਿਮਾਂ ਭਰਮਾਂ, ਅੰਧ-ਵਿਸ਼ਵਾਸਾਂ ਦਾ ਸ਼ਿਕਾਰ ਹੁੰਦੇ ਹਨ। ਉਹ ਸਮਾਜ 'ਚ ਪ੍ਰਚਲਿਤ ਧਾਰਨਾਵਾਂ ਤੋਂ ਵੱਖ ਹੋ ਕੇ ਸੋਚਣਾ, ਵਿਚਰਨਾ ਚੰਗਾ ਹੀ ਨਹੀਂ ਸਮਝਦੇ। ਬੱਸ ਅਨਪੜ੍ਹਤਾ, ਅਗਿਆਨਤਾ ਭਰੀ ਸੋਚਣੀ ਦਾ ਇਕ ਅੰਗ ਬਣਕੇ ਹੀ ਰਹਿੰਦੇ ਹਨ। ਇਕ ਵਾਰ ਸਾਡੇ ਨਾਲ ਇਕ ਦਿਲਚਸਪ ਘਟਨਾ ਵਾਪਰੀ ਜਦ ਅਸੀਂ ਫਿਜਿਕਸ ਦੇ ਇਕ ਲੈਕਚਰਰ ਕੋਲ ਜ਼ਰੂਰੀ ਕੰਮ ਲਈ ਉਸਦਾ ਘਰ ਪਤਾ ਕਰ ਰਹੇ ਸਾਂ। ਕਾਫੀ ਪੁੱਛ ਦੱਸ ਤੋਂ ਬਾਅਦ ਬਾਹਰ 'ਬੁਰੀ ਨਜ਼ਰ ਵਾਲੇ ਤੇਰਾ ਮੂੰਹ ਕਾਲਾ' ਦੇ ਬੋਰਡ ਵਾਲਾ ਇਕ ਲੈਕਚਰਾਰ ਦਾ ਘਰ ਤਾਂ ਅਸੀਂ ਸੋਚਿਆ ਘੱਟੋ ਘੱਟ ਇਹ ਉਸਦਾ ਘਰ ਨਹੀਂ ਹੋ ਸਕਦਾ ਕਿਉਂਕਿ ਸਾਇੰਸ ਦਾ ਲੈਕਚਰਾਰ ਹੈ। ਦਰਵਾਜ਼ੇ ਦੇ ਬਾਹਰ ਨਜ਼ਰ ਤੋਂ ਬਚਾਅ ਲਈ ਬੋਰਡ ਟੰਗਿਆ ਹੈ। ਪ੍ਰੰਤੂ ਉਹ ਘਰ ਉਸੇ ਦਾ ਹੀ ਸੀ। ਉਸ ਨਾਲ ਇਸ ਬਾਰੇ ਗੱਲ ਕਰਨ ਤੇ ਕੀ ਸਾਇੰਸ ਅਜਿਹੀਆਂ ਬੇਹੂਦਾ ਧਾਰਨਾਵਾਂ ਨੂੰ ਸੱਚ ਮੰਨਦੀ ਹੈ ਉਸਦਾ ਜਵਾਬ ਤਾਂ ਨਾਂਹ ਵਿੱਚ ਸੀ ਪਰ ਬੁਰੀ ਨਜ਼ਰ ਵਾਲੇ ਬੋਰਡ ਸਬੰਧੀ ਚੁੱਪ ਸੀ, ਅਖੇ... ਯਾਰ ਆਪਣੇ ਸਮਾਜ 'ਚ ਸਭ ਕੁਝ ਚਲਦੈ। ਪੜ੍ਹਿਆਂ ਲਿਖਿਆਂ ਦੀ ਅਜਿਹੀ ਪਿਛਾਂਹ ਖਿੱਚੂ ਸੋਚ ਸਚਮੁੱਚ ਅਫਸੋਸਨਾਕ ਹੈ, ਗੰਭੀਰ ਵਿਚਾਰ ਦਾ ਮਸਲਾ ਹੈ। ਗਿਆਨ ਵਾਲੇ ਪੜ੍ਹੇ ਲਿਖਿਆਂ ਦੀ ਸਮਾਜ ਪ੍ਰਤੀ ਇਹ ਪ੍ਰਮੁੱਖ ਜ਼ਿੰਮੇਂਵਾਰੀ ਹੈ ਕਿ ਉਹ ਗਲਤ ਧਾਰਨਾਵਾਂ, ਅੰਧਵਿਸ਼ਵਾਸਾਂ ਨੂੰ ਰੱਦ ਕਰਕੇ ਸਮਾਜ ਦਾ ਮਾਰਗ ਦਰਸ਼ਨ ਕਰਨ। ਲੋਕਾਂ ਦੀ ਸੋਚ 'ਚ ਵਿਗਿਆਨ ਦਾ ਅੰਸ਼ ਭਰਨਾ ਲਾਜ਼ਮੀ ਹੈ। ਉਹਨਾਂ ਨੂੰ ਵਿਗਿਆਨ ਦੀ ਸਕਤੀ ਦਾ ਅਹਿਸਾਸ ਕਰਵਾਉਣਾ ਜ਼ਰੂਰੀ ਹੈ। ਸਮਾਜ ਦੀ ਭਲਾਈ ਇਸੇ 'ਚ ਹੈ ਕਿ ਅਸੀਂ ਨਵੀਂ ਨਰੋਈ ਸੋਚ ਦੇ ਸੰਗੀ ਬਣੀਏ।

# ਬਿਹਾਰੀ 'ਬਾਬਾ' ਨਾਗਪੁਰ ਦੀ ਜੇਹਲ ਵਿਚ

ਤਰਕਸ਼ੀਲ ਸੁਸਾਇਟੀ ਪੰਜਾਬ ਵਾਂਗ ਭਾਰਤ ਦੇ ਕਈ ਹੋਰ ਹਿੱਸਿਆਂ ਵਿਚ ਕੰਮ ਕਰ ਰਹੀਆਂ ਅਜਿਹੀਆਂ ਹੋਰ ਵੀ ਸੰਸਥਾਵਾਂ ਹਨ ਜੋ ਅੰਧ-ਵਿਸ਼ਵਾਸਾਂ ਵਿਰੁੱਧ ਜਦੋ-ਜਹਿਦ ਕਰ ਰਹੀਆਂ ਹਨ। ਨਾਗਪੁਰ ਵਿਖੇ ਵੀ ਅਖਿਲ ਭਾਰਤੀ ਅੰਧ-ਸ਼ਰਧਾ ਨਿਰਮੂਲਕ ਸਮਿਤੀ ਨਾਂ ਦੀ ਅਜਿਹੀ ਹੀ ਸੰਸਥਾ ਕੰਮ ਕਰ ਰਹੀ ਹੈ ਜੋ ਅੰਧ ਵਿਸ਼ਵਾਸ ਫੈਲਾ ਕੇ ਲੋਕਾਂ ਨੂੰ ਲੁੱਟਣ ਵਾਲੇ ਬਹੁਤ ਸਾਰੇ ਬਾਬਿਆਂ ਨੂੰ ਜੇਹਲ ਭੇਜ ਚੁੱਕੀ ਹੈ। ਸ੍ਰੀ ਹਰੀਸ਼ ਚੰਦਰ ਸਿੰਘ ਵਲੋਂ ਬਿਹਾਰੀ 'ਬਾਬਾ' ਮੁਹੰਮਦ ਆਲਮ ਬਾਰੇ ਭੇਜੀ ਇਕ ਰਿਪੋਰਟ ਮਿਲੀ ਹੈ ਜਿਸ ਨੂੰ ਉਕਤ ਸੰਸਥਾ ਨੇ ਪੁਲਿਸ ਦੀ ਸਹਾਇਤਾ ਨਾਲ ਜੇਹਲ ਦੀ ਹਵਾ ਖਵਾਈ। 'ਤਰਕਸ਼ੀਲ' ਦੇ ਪਾਠਕਾਂ ਦੀ ਦਿਲਚਸਪੀ ਲਈ ਇਹ ਰਿਪੋਰਟ ਹੂ-ਬ-ਹੂ ਦਿੱਤੀ ਜਾ ਰਹੀ ਹੈ। —**ਅਦਾਰਾ**

**ਹਵਾ** ਵਿਚ ਦੋਵੇਂ ਹਾਥੀ ਖਾਲੀ ਘੁਮਾਏ ਕਿ ਭਗਤਾਂ ਦੀ ਮੁੱਠੀ ਭਰ ਮੇਵਾ, ਪ੍ਰਸਾਦ ਦੇ ਰੂਪ ਵਿਚ ਮਿਲ ਜਾਂਦਾ। ਕਦੇ ਕਾਜੂ, ਕਦੇ ਸੌਗੀ, ਕਦੇ ਲੌਂਗ ਤਾਂ ਕਦੇ ਇਲਾਇਚੀ, ਫੁਲ, ਪੇੜੇ 'ਤੇ ਕਦੇ ਰਸਗੁੱਲੇ। ਇਕ ਦਮ ਹੈਰਾਨਕੁਨ ਢੰਗ ਨਾਲ ਬਾਬਾ ਆਪਣੇ ਭਗਤਾਂ ਨੂੰ ਪ੍ਰਸਾਦ ਵੰਡਦੇ। ਗੋਰਾ ਰੰਗ, ਛੀਟਕਾ ਸਰੀਰ ਤੇ ਸਿਆਹ ਵਰਤਧਾਰੀ ਇਹ ਬਾਬਾ ਤਿੰਨ ਦਿਨ ਪਹਿਲਾਂ ਹੀ ਨਾਗਪੁਰ 'ਪਧਾਰੇ' ਸਨ।

ਇਨ੍ਹਾਂ ਤਿੰਨਾਂ ਦਿਨਾਂ ਵਿਚ ਹੀ ਬਾਬਾ 'ਟਾਕ ਆਫ ਦੀ ਟਾਊਨ' ਬਣ ਗਏ। ਸਭ ਪਾਸੇ ਬਸ ਇਕ ਹੀ ਚਰਚਾ ਸੀ ਕਿ ਬਾਬਾ ਕੋਈ ਪੁਜਿਆ ਹੋਇਆ ਪੀਰ ਹੈ। ਉਹ ਆਪਣੇ ਖੁਦਾਈ ਕ੍ਰਿਸ਼ਮੇ ਨਾਲ ਪ੍ਰਸ਼ਾਦ ਦਿੰਦਾ ਹੈ। ਮੂੰਹ ਮੰਗੀ ਮੁਰਾਦ ਪੂਰੀ ਕਰਦਾ ਹੈ। ਦੇਖਦਿਆਂ ਹੀ ਦੇਖਦਿਆਂ ਬਾਬਾ ਨਾਰੰਗੀ ਦੇ ਸ਼ਹਿਰ ਨਾਗਪੁਰ ਵਿਚ 'ਮੇਵੇ ਵਾਲਾ ਬਾਬਾ' ਦੇ ਨਾਂ ਨਾਲ ਚਰਚਿਤ ਹੋ ਗਏ। ਬਾਬੇ ਬਾਰੇ ਕਿੱਸਾ ਮਸ਼ਹੂਰ ਹੋ ਗਿਆ ਕਿ ਉਹ ਗੰਗਾ-ਜਮਨਾ ਬਸਤੀ ਦੇ ਪੁਰਾਣੇ ਆਲਮਸ਼ਾਹ ਦਰਗਾਹ ਵਿਚ ਅਚਾਨਕ ਪ੍ਰਗਟ ਹੋ ਗਏ।

ਨਾਗਪੁਰ ਵਿਚ ਵੇਸਵਾਵਾਂ ਦੀ ਬਦਨਾਮ ਬਸਤੀ ਗੰਗਾ-ਜਮਨਾ ਦੀ ਇਹ ਦਰਗਾਹ ਸਾਲ ਵਿਚ ਇਕ ਦਿਨ ਦੀਵਾਲੀ ਵਿਚ ਜਦ ਬਾਬਾ ਅ'ਲਮ ਸ਼ਾਹ ਦਾ ਉਰਸ ਹੁੰਦਾ ਹੈ ਤਾਂ ਬੜੀ ਰੌਣਕ ਨਾਲ ਚਰਚਿਤ ਹੁੰਦੀ ਹੈ। ਵੱਡੇ-ਵੱਡੇ ਕੱਵਾਲਾਂ ਦੀਆਂ ਕੱਵਾਲੀਆਂ ਹੁੰਦੀਆਂ ਹਨ। ਸ਼ਹਿਰ ਦੇ ਸ਼ੌਕੀਨ ਕੱਵਾਲੀਆਂ ਸੁਣਨ ਤੇ ਨੋਟਾਂ ਦਾ ਮੀਂਹ ਵਰ੍ਹਾਉਣ ਲੋਕ ਉਥੇ ਜਾਂਦੇ ਹਨ, ਪਰ ਵਿਚ ਹੀ ਬਿਨਾਂ ਬੁਲਾਏ ਮਹਿਮਾਨ ਦੀ ਤਰ੍ਹਾਂ ਅਚਾਨਕ ਆਏ ਬਾਬੇ ਨੇ ਉਥੇ ਬਿਨ ਮੌਸਮ ਹੀ ਰੌਣਕ ਲਾ ਦਿੱਤੀ। ਆਲਮਸ਼ਾਹ ਦੀ ਦਰਗਾਹ ਦਾ ਆਲਮ ਇਹ ਸੀ ਕਿ ਭਗਤਾਂ ਨੂੰ ਬੈਠਣ ਲਈ ਥਾਂ ਨਹੀਂ ਸੀ। ਵਿਚਾਰੇ ਖੜ੍ਹੇ ਰਹਿੰਦੇ, ਰਾਹ ਦੇਖਕੇ ਕਿ ਬਾਬੇ ਦੀ ਇਕ ਨਜ਼ਰ ਉਨ੍ਹਾਂ ਵੱਲ ਕਦ ਉਠਦੀ, ਘੰਟਿਆਂਬੱਧੀ ਲੋਕ ਪਲਕ ਝਪਕਾਏ ਖੜ੍ਹੇ ਰਹਿੰਦੇ। ਕੋਈ ਇਤਰ ਦਾ ਫਾਇਆ ਲਿਆਉਂਦਾ ਤਾਂ ਕੋਈ ਗੁਲਾਬ ਦਾ ਫੁਲ, ਕੋਈ ਗੁਲਦਸਤਾ ਲਿਆਉਂਦਾ ਤਾਂ ਕੋਈ ਹਾਰ-ਫੁੱਲ। ਮਿਠਾਈ ਲਿਆਉਣ ਵਾਲਿਆਂ ਦੀ ਵੀ ਕੋਈ ਕਮੀ ਨਹੀਂ ਸੀ।

ਦਰਗਾਹ ਦੇ ਆਲੇ-ਦੁਆਲੇ ਘੁੰਮਣ ਵਾਲੇ ਏਜੰਟ ਪਹਿਲਾਂ ਹੀ ਦੱਸ ਦਿੰਦੇ "ਦੇਖਣਾ ਭਈ। ਬਾਬੇ ਨਾਲ ਬਹੁਤੀ ਗੱਲ ਨਹੀਂ ਕਰਨੀ, ਮਤਲਬ ਦੀ ਗੱਲ ਕਰਨੀ ਅਤੇ ਬਿਨਾਂ ਕਹੇ 11 ਰੁਪਏ ਰੱਖ ਦੇਣੇ। ਬਾਬਾ ਪੈਸੇ ਨੂੰ ਹੱਥ ਨਹੀਂ ਲਾਉਂਦੇ ਅਤੇ ਕਿਸੇ ਤੋਂ ਮੰਗਦੇ ਵੀ ਨਹੀਂ। ਜਿਵੇਂ ਤੁਹਾਡਾ ਕੰਮ ਹੋਵੇ ਸਮਝਦੇ ਰੱਖ ਦੇਣਾ। ਬਾਬੇ ਦਾ ਆਸ਼ੀਰਵਾਦ ਮਿਲ ਗਿਆ ਤਾਂ ਸਮਝਣਾ ਤੁਹਾਡੇ ਦਿਨ ਫਿਰ ਆ ਗਏ। ਸੋਨਾ ਓਲੀ ਦੇ ਫਲਾਂ ਸੇਠ ਆਏ ਸੀ, ਉਨ੍ਹਾਂ ਨੂੰ ਬਾਬੇ ਦੀ ਕਿਰਪਾ ਨਾਲ ਲਾਟਰੀ ਮਿਲ ਗਈ। ਸਿਵਲ ਲਾਈਨਜ਼ ਦੇ ਫਲਾਂ ਸੱਜਣ ਆਏ ਸੀ, ਉਨ੍ਹਾਂ ਨੂੰ ਤਰੱਕੀ ਮਿਲ ਗਈ। ਬਾਬਾ ਚਮਤਕਾਰੀ ਹਨ, ਅਸ਼ੀਰਵਾਦ ਨਾਲ ਬਾਂਝ ਮਹਿਲਾ ਦੀ ਗੋਦ ਹਰੀ ਹੋ ਗਈ। ਅੱਲਾ ਦਾ ਚਮਤਕਾਰ ਹੈ, ਇਕ ਨਹੀਂ, ਦੋ ਨਹੀਂ ਪੂਰੇ ਤਿੰਨ-ਚਾਰ ਸਵਾਲ ਕਰ ਲਓ, ਬਾਬੇ ਤੋਂ ਹਰ ਸਮੱਸਿਆ ਦਾ ਹੱਲ ਮਿਲੇਗਾ।" ਇਹ ਸਭ ਪ੍ਰਵਚਨ ਸੁਣਨ ਦੇ ਬਾਅਦ ਅੰਧ-ਵਿਸ਼ਵਾਸੀ ਭਗਤ ਬਾਬਾ ਦੇ ਦਰਸ਼ਨ ਸਮਰਪਿਤ ਭਾਵ ਨਾਲ ਕਰਦਾ।

ਬਾਬੇ ਨੂੰ ਆਏ ਅੱਜ ਚੌਥਾ ਦਿਨ ਸੀ। ਬਾਬੇ ਦੀ ਸ਼ਾਨ ਵਿਚ ਆਲਮਸ਼ਾਹ ਦੀ ਦਰਗਾਹ ਸਜਣ ਲੱਗੀ। ਸ਼ਾਮ ਨੂੰ ਕੱਵਾਲੀ ਦਾ ਪ੍ਰੋਗਰਾਮ ਸੀ। ਦਰਗਾਹ ਨੂੰ ਸਜਾਇਆ ਜਾ ਰਿਹਾ ਸੀ। ਆਯੋਜਨ ਲਈ ਧਨ ਦੀ ਕੋਈ ਕਮੀ ਨਹੀਂ ਸੀ। ਬਾਬਾ ਜਿਸਮ ਦੀ 'ਟਕਸਾਲ' ਵਿਚ ਜਿਉਂ ਬੈਠਾ ਸੀ। ਦਰਗਾਹ ਵਿਚ ਰੋਸ਼ਨੀ ਦਾ ਪ੍ਰਬੰਧ, ਲਾਊਡ ਸਪੀਕਰ ਦੀ ਵਿਵਸਥਾ ਕਰ ਦਿੱਤੀ ਗਈ। ਗੁਆਂਢ ਵਿਚ ਪੁਲਿਸ ਚੌਕੀ ਹੈ, ਜਿਥੋਂ ਦੇ ਜਵਾਨਾਂ ਨੂੰ ਵੇਸਵਾਵਾਂ ਜੀਜਾ ਜੀ ਕਹਿ ਕੇ



ਬੁਲਾਉਂਦੀਆਂ ਹਨ। ਬਾਬੇ ਦੇ ਚਮਤਕਾਰ ਤੋਂ ਪ੍ਰਭਾਵਤ ਪੁਲਸਮੈਨ ਵੀ ਪ੍ਰਸ਼ਾਦ ਲੁੱਟ ਰਹੇ ਸੀ।

ਹਵਾ ਵਿਚ ਹੱਥ ਘੁਮਾਇਆ ਕਿ ਨਿਕਲ ਆਇਆ ਮੁੱਠੀ ਭਰ ਕਾਜੂ, ਪੂਰੀ ਨਿਡਰਤਾ ਨਾਲ ਬਾਬੇ ਦਾ ਦਰਬਾਰ ਲੱਗਦਾ। ਸਵੇਰ, ਦੁਪਹਿਰ ਤੇ ਸ਼ਾਮ ਕਦੇ ਵੀ ਬਾਬਾ ਦਰਗਾਹ ਵਿਚ ਬਣੇ ਚਬੂਤਰੇ ਉਤੇ ਪਈ ਗੱਦੀ ਅਤੇ ਉਸ ਉਤੇ ਵਿਛਾਏ ਗਏ ਗਲੀਚੇ ਉਤੇ ਬੈਠ ਜਾਂਦੇ। ਭਗਤ ਬੜੇ ਅਦਬ ਨਾਲ ਲਾਈਨ ਵਿਚ ਨੰਬਰ ਲਾਉਂਦੇ। ਕੋਈ ਅਦਾਬ ਕਰਦਾ, ਕੋਈ ਉਨ੍ਹਾਂ ਦੇ ਹੱਥ-ਪੈਰ ਚੁੰਮਦਾ। ਲੋਕ ਹੱਥ ਜੋੜ ਕਹਿੰਦੇ, "ਬਾਬਾ ! ਜ਼ਰਾ ਇਨਾਇਤ-ਇ-ਨਜ਼ਰ ਇਧਰ ਵੀ।"

ਦੇਖਦਿਆਂ ਹੀ ਦੇਖਦਿਆਂ ਬਾਬੇ ਦਾ ਦੁਖਚਰਣ ਦਵਾ-ਖਾਨਾ ਖਾਸਾ ਚੱਲਣ ਲੱਗਾ। ਝਾੜ-ਫੂਕ, ਆਇਤਾਂ ਪੜ੍ਹ ਕੇ ਪਾਣੀ ਦੇਣਾ, ਨਿੰਬੂ ਦੇਣਾ, ਧਾਗੇ, ਤਬੀਤ ਦੇਣਾ ਅਤੇ ਫਿਰ ਰੋਗ ਨਿਦਾਨ ਦਾ ਦਾਅਵਾ ਕਰਨਾ। ਸਿੱਟਾ ਇਹ ਹੋਇਆ ਕਿ ਬਾਬਾ ਕਰੀਬ ਦੋ ਹਜ਼ਾਰ ਵੇਸਵਾਵਾਂ ਦੀ ਬਸਤੀ 'ਗੰਗਾ ਜਮਨਾ' ਵਿਚ ਬੇਹੱਦ ਲੋਕਪ੍ਰਿਯ ਹੋ ਗਿਆ। ਬਾਬੇ ਲਈ ਨਾਸ਼ਤਾ, ਚਾਹ, ਭੋਜਨ ਲਿਆਉਣ ਲਈ ਹੋੜ ਲੱਗਦੀ। ਬਾਬਾ ਜਿਸ ਵੇਸਵਾ ਦੇ ਘਰ ਖਾਣਾ ਖਾਣ ਚਲੇ ਜਾਂਦਾ ਉਹ ਆਪਣੀ ਕਿਸਮਤ ਚਮਕੀ ਮੰਨ ਲੈਂਦੀ। ਦਲਦਲ ਵਿਚ ਖਿੜੇ ਕਮਲ ਦੀ ਤਰ੍ਹਾਂ ਬਾਬਾ ਪ੍ਰਸੰਨ ਰਹਿੰਦੇ। ਭਗਤਾਂ ਦਾ ਅਭਿਵਾਦਨ ਮੁਸਕਰਾ ਕੇ ਸਵੀਕਾਰ ਕਰਦੇ। ਵੇਸਵਾਵਾਂ ਨੂੰ ਅਸ਼ੀਰਵਾਦ ਦਿੰਦੇ "ਜਾਹ ਤੇਰਾ ਕਾਰੋਬਾਰ ਚੰਗਾ ਚੱਲੇਗਾ।"

ਦਰਗਾਹ ਵਿਚ ਜਮਘਟ ਦੇਖ ਕੇ ਅੱਜ ਇੰਜ ਲੱਗਣ ਲੱਗਾ ਜਿਵੇਂ ਖ਼ੁਦਾ ਨੇ ਆਪਣਾ ਕੋਈ ਦੂਤ ਹੀ ਉਥੇ ਭੇਜ ਦਿੱਤਾ। ਬਾਬਾ ਖ਼ੁਦ ਵੀ ਇਸ ਦਾ ਦਾਅਵਾ ਕਰਦਾ, "ਇਹ ਤਾਂ ਖ਼ੁਦਾ ਦੀ ਦੇਣ ਹੈ। ਸਭ ਲਈ ਹੈ, ਮੈਂ ਸਭ ਦਾ ਭਲਾ ਕਰਨ ਆਇਆ ਹਾਂ।"

ਜਿਵੇਂ-ਜਿਵੇਂ ਬਾਬੇ ਦਾ ਪ੍ਰਚਾਰ ਵਧਿਆ, ਤਿਵੇਂ-ਤਿਵੇਂ 'ਅਖਿਲ ਭਾਰਤੀ ਅੰਧਸ਼ਰਧਾ ਨਿਰਮੂਲਕ ਸਮਿਤੀ' ਦੇ ਦਫਤਰ ਵਿਚ ਆਉਣ ਫੋਨਾਂ ਦੀ ਗਿਣਤੀ ਵਧਣ ਲੱਗੀ। ਇਹ ਸਮਿਤੀ ਸਮਾਜ ਵਿਚ ਧਰਮ ਦੇ ਨਾਂ ਉਤੇ ਹੋ ਰਹੇ ਪਖੰਡ ਦਾ ਭਾਂਡਾ ਭੰਨਣ ਵਾਲੀ ਸੰਸਥਾ ਹੈ, ਜੋ ਸਮਾਜ ਵਿਚ ਮਨੋ-ਵਿਗਿਆਨਕ ਦ੍ਰਿਸ਼ਟੀਕੋਣ ਦੇ ਪ੍ਰਚਾਰ ਉਤੇ ਜ਼ੋਰ ਦਿੰਦੀ ਹੈ। ਸੰਸਥਾ ਦੇ ਵਿਦਰਭ ਖੇਤਰ ਦੇ ਪ੍ਰਧਾਨ ਬਾਬੂ ਉਮੇਸ਼ ਚੌਬੇ ਕਹਿੰਦੇ ਹਨ, "ਚਮਤਕਾਰ ਕੁਝ ਨਹੀਂ ਬਸ ਹੱਥ ਦੀ ਸਫਾਈ ਹੈ।" ਇਸ ਲਈ ਸਮਿਤੀ ਦਾ ਦਾਅਵਾ ਹੈ ਕਿ ਕੋਈ ਵੀ ਸਿੱਧ ਨਾਗਪੁਰ ਆ ਕੇ ਢੁੱਕਵੀਂ ਜਾਂਚ ਪੜਤਾਲ ਦੇ ਬਾਅਦ ਜੇ ਜਨਤਕ ਤੌਰ 'ਤੇ ਚਮਤਕਾਰ ਦਿਖਾਏ ਤਾਂ 2 ਲੱਖ ਰੁਪਏ ਨਕਦ ਇਨਾਮ ਦਿੱਤਾ ਜਾਵੇਗਾ। ਉਹ ਕਹਿੰਦੇ ਹਨ, ' ਸਮਿਤੀ ਨੇ ਸੈਂਕੜੇ ਬਾਬਿਆਂ, ਫਕੀਰਾਂ ਦਾ ਭਾਂਡਾ ਭੰਨ ਕੇ ਉਨ੍ਹਾਂ ਨੂੰ ਜੇਲ੍ਹ ਭਿਜਵਾਇਆ ਹੈ। ਚਮਤਕਾਰੀ ਹੋਣ ਦਾ ਦਾਅਵਾ ਕਰਨ ਵਾਲਿਆਂ ਨੇ ਚਮਤਕਾਰ ਦਿਖਾ ਕੇ ਕਿਉਂ ਨਹੀਂ ਦੋ ਲੱਖ ਰੁਪਏ ਜਿੱਤ ਲਏ ? ਇਕ ਮਹਿਲਾ ਬੇਬੀ ਕਿਸ਼ਨ ਰਾਠੌੜ ਨੇ ਯਤਨ ਕੀਤਾ, ਪਰ ਉਸ ਦੇ ਹੱਥ ਸ਼ਰਮਿੰਦਗੀ ਹੀ ਆਈ ਅਤੇ ਉਸ ਵਲੋਂ ਲਿਖਤੀ ਤੌਰ 'ਤੇ ਮੁਆਫ਼ੀ ਮੰਗਣ ਦੇ ਬਾਅਦ ਹੀ ਪੁਲਿਸ ਹਵਾਲੇ ਨਹੀਂ ਕੀਤਾ ਗਿਆ ਕਿ ਉਹ ਭਵਿੱਖ ਵਿਚ ਲੋਕਾਂ ਨੂੰ ਮੂਰਖ ਨਹੀਂ ਬਣਾਏਗੀ।"

ਆਪਣੇ ਇਨ੍ਹਾਂ ਕ੍ਰਿਆ-ਕਲਾਪਾਂ ਦੇ ਕਾਰਣ ਬਾਬੇ ਦੀ ਮਸ਼ਹੂਰੀ ਵਧਣ ਦੇ ਨਾਲ ਹੀ ਸਮਿਤੀ ਦੇ ਦਫਤਰ 'ਤੇ ਸੂਚਨਾਵਾਂ ਦਾ ਤਾਂਤਾ ਲੱਗ ਗਿਆ। ਫਿਰ ਕੀ ਸੀ, ਕਾਰਕੁਨਾਂ ਦ ਕੰਨ ਖੜ੍ਹੇ ਹੋ ਗਏ। ਹਰੀਸ਼ ਪਾਂਡੇ ਅਤੇ ਰਾਜਿੰਦਰ ਗੌੜ ਜਿਹੇ ਸਮਾਜੀ ਕਾਰਕੁਨਾਂ ਨੇ ਸਮਿਤੀ ਦੇ ਦਫਤਰ ਵਿਚ ਬਾਬੇ ਦੇ ਸੰਬੰਧ 'ਚ ਲਿਖਤੀ ਸ਼ਿਕਾਇਤ ਦਿੱਤੀ। ਸਮਿਤੀ ਦੇ ਰਾਸ਼ਟਰੀ ਜਨਰਲ ਸਕੱਤਰ ਹਰੀਸ਼ ਦੇਸ਼ਮੁਖ ਨੇ ਆਪਣੇ ਕਾਰਕੁਨਾਂ ਨੂੰ ਜਾਂਚ ਪੜਤਾਲ ਦੇ ਨਿਰਦੇਸ਼ ਦਿੱਤੇ। ਬਾਬੇ ਬਾਰੇ ਜਾਣਕਾਰੀ ਹਾਸਲ ਕੀਤੀ ਗਈ ਤਾਂ ਪਤਾ ਲੱਗਾ ਕਿ ਉਸ ਦਾ ਨਾਂ ਮੁਹੰਮਦ ਆਲਮ ਮੁਹੰਮਦ ਜਲਾਲੂਦੀਨ ਹੈ। ਉਹ ਦਰਭੰਗਾ (ਬਿਹਾਰ) ਦਾ ਰਹਿਣ ਵਾਲਾ ਹੈ ਅਤੇ ਟਾਟਾ ਨਗਰ ਤੋਂ ਸਿੱਧਾ ਇਥੇ ਆਇਆ ਹੈ। ਬਾਬੇ ਬਾਰੇ ਹੋਰ ਜਾਣਕਾਰੀ ਲਈ ਕਾਰਕੁਨ ਰਜਿੰਦਰ ਗੌੜ, ਅਸ਼ੋਕ ਭੋਂਗਾੜੇ ਤੇ ਰਾਮ ਚੰਦਰ ਕਾਲੇ ਨੂੰ ਜਾਂਚ ਲਈ ਦਰਗਾਹ ਭੇਜਿਆ ਗਿਆ। ਰਾਜਿੰਦਰ ਗੌੜ ਆਪਣੇ ਨਾਲ ਇਤਰ ਦਾ ਫਾਇਆ ਤੇ ਗੁਲਾਬ ਦਾ ਫੁਲ ਲੈ ਗਏ। ਬਾਬੇ ਦਾ ਅਭਿਵਾਦਨ ਕਰਕੇ ਰਾਜਿੰਦਰ ਗੌੜ ਨੇ ਦੱਸਿਆ ਕਿ ਉਹ ਪੇਟ ਦੀ ਬੀਮਾਰੀ ਤੋਂ ਬੇਹੱਦ ਪ੍ਰੇਸ਼ਾਨ ਹੈ। ਇਸ ਉਤੇ ਬਾਬੇ ਨੇ ਉਸ ਦੇ ਸਿਰ ਉਤੇ ਹੱਥ ਫੇਰਦਿਆਂ ਕਿਹਾ, "ਬੱਚਾ ਠੀਕ ਹੋ ਜਾਓਗੇ।" ਤਦੇ ਬਾਬੇ ਦਾ ਇਕ ਏਜੰਟ ਬੋਲਿਆ, "ਪਰਸੋਂ ਇਕ ਆਦਮੀ ਪੇਟ ਦਰਦ ਨਾਲ ਤੜਪ ਰਿਹਾ ਸੀ। ਬਾਬੇ ਨੇ ਸਿਰਫ ਉਸ ਦੇ ਪੇਟ ਉਤੇ ਹੱਥ ਫੇਰਿਆ ਤਾਂ ਉਹ ਠੀਕ ਹੋ ਗਿਆ। ਬਾਬਾ ਸੱਚਮੁਚ ਚਮਤਕਾਰੀ ਹੈ।" ਉਸ ਨੇ ਫਿਰ ਗੌੜ ਦੇ ਕੰਨ ਕੋਲ ਮੂੰਹ ਲਿਜਾ ਕੇ ਕਿਹਾ, "ਕੱਲ 11 ਵਜੇ ਆਉਣਾ, ਅਜੇ ਬਾਬਾ ਕਿਤੇ ਜਾਣ ਵਾਲੇ ਹਨ। ਕੱਲ ਬਾਬੇ ਤੋਂ ਤਬੀਤ ਲੈ ਜਾਣਾ, ਸਭ ਠੀਕ ਹੋ ਜਾਏਗਾ।" ਰਾਜਿੰਦਰ ਗੌੜ ਤੋਂ ਰਿਹਾ ਨਹੀਂ ਗਿਆ। ਉਹ ਬੋਲੇ, "ਬਾਬਾ ਕੁਝ ਪ੍ਰਸ਼ਾਦ ਦਿਓ।" ਬਾਬਾ ਨੇ ਹਵਾ ਵਿਚ ਹੱਥ ਲਹਿਰਾਇਆ ਅਤੇ ਉਸ ਨੂੰ ਸੌਗੀ ਫੜਾ ਦਿੱਤੀ।

ਸਮਿਤੀ ਦੇ ਦਫਤਰ ਵਿਚ ਪਰਤ ਕੇ ਕਾਰਕੁੰਨਾਂ ਨੇ ਬਾਬੇ ਦੇ ਕਥਿਤ ਚਮਤਕਾਰ ਦਾ ਪੂਰਾ ਵੇਰਵਾ ਦਿੱਤਾ ਜੋ

ਸਮਿਤੀ ਦੇ ਜਨਰਲ ਸਕੱਤਰ ਹਰੀਸ਼ ਦੇਸ਼ਮੁਖ ਲਈ ਕੋਈ ਨਵੀਂ ਗੱਲ ਨਹੀਂ ਸੀ। ਉਨ੍ਹਾਂ ਇਕ ਰਿਪੋਰਟ ਤਿਆਰ ਕਰ ਕੇ 12 ਅਕਤੂਬਰ, 1993 ਨੂੰ ਲੱਕੜਗੰਗ ਥਾਣੇ ਵਿਚ ਐੱਫ. ਆਈ. ਆਰ. ਦਰਜ ਕਰਵਾ ਦਿੱਤੀ। ਥਾਣਾ ਇੰਚਾਰਜ ਰਮੇਸ਼ ਮਹਿਤਾ ਨੇ ਫੌਰੀ ਜਾਂਚ ਪੜਤਾਲ ਸ਼ੁਰੂ ਕਰ ਦਿੱਤੀ।

ਇਸੇ ਦਰਮਿਆਨ ਬਾਬੇ ਦੇ ਏਜੰਟਾਂ ਨੂੰ ਭਿਣਕ ਪੈ ਗਈ ਕਿ ਪੁਲਿਸ ਉਨ੍ਹਾਂ ਵਿਰੁਧ ਪੜਤਾਲ ਕਰ ਰਹੀ ਹੈ। ਉਨ੍ਹਾਂ ਸਾਵਧਾਨੀ ਦੇ ਤੌਰ 'ਤੇ ਬਾਬੇ ਨੂੰ ਕੁਝ ਦਿਨ ਲਈ ਦਰਦਾਹ ਤੋਂ ਹਟਾ ਦਿੱਤਾ। ਸਾਦੀ ਵਰਦੀ ਵਿਚ ਜਦ ਪੁਲਿਸ ਦਰਗਾਹ ਪੁੱਜੀ ਤਾਂ ਪਤਾ ਲੱਗਾ ਕਿ ਬਾਬਾ ਨਹੀਂ ਹੈ, ਕਿਤੇ ਗਿਆ ਹੋਇਆ ਹੈ, ਪਰ ਸਮਿਤੀ ਦੇ ਟਰੇਂਡ ਕਾਰਕੁੰਨਾਂ ਨੇ ਦਰਗਾਹ ਨਹੀਂ ਛੱਡੀ, ਸਗੋਂ ਉਸ ਦੇ ਆਲੇ-ਦੁਆਲੇ ਬਾਬੇ ਦਾ ਪਤਾ ਲਾਉਣਾ ਸ਼ੁਰੂ ਕਰ ਦਿੱਤਾ! ਨਤੀਜਾ ਚੰਗਾ ਹੀ ਨਿਕਲਿਆ। ਪਤਾ ਲੱਗਾ ਕਿ ਬਾਬਾ ਹਸਪਤਾਲ ਗਿਆ ਹੈ। ਉਸ ਦੇ ਸਿਰ ਵਿਚ ਸੱਟ ਲੱਗ ਗਈ ਹੈ, ਪਰ ਹਸਪਤਾਲ ਪੁੱਜਣ ਉਤੇ ਕਾਰਕੁੰਨਾਂ ਨੂੰ ਪਤਾ ਲੱਗਾ ਕਿ ਚਿੜੀ ਉਡ ਚੁੱਕੀ ਹੈ। ਫਿਰ ਵੀ ਉਨ੍ਹਾਂ ਹਿੰਮਤ ਨਹੀਂ ਹਾਰੀ। ਇਸੇ ਦਰਮਿਆਨ ਪਤਾ ਲੱਗਾ ਕਿ ਬਾਬੇ ਨੇ ਕਿਸੇ ਵੇਸਵਾ ਦੇ ਪਨਾਹ ਲੈ ਰੱਖੀ ਹੈ, ਪਰ ਦੋ ਹਜ਼ਾਰ ਤੋਂ ਵੱਧ ਵੇਸ਼ਵਾਵਾਂ ਦੀ ਬਸਤੀ ਵਿਚ ਬਾਬੇ ਨੂੰ ਲੱਭਣਾ ਬੂਰੇ ਵਿਚ ਸੂਈ ਲੱਭਣ ਜਿਹਾ ਸੀ। ਫਿਰ ਵੀ ਕਾਰਕੁਨ ਡਟੇ ਰਹੇ। ਲੱਕੜਗੰਜ ਥਾਣੇ ਦੇ ਸਭ ਇੰਸਪੈਕਟਰ ਸ੍ਰੀ ਬਬਰਨਾਓ ਪੋਰਾਟੇ ਆਪਣੇ ਨਾਲ ਕੁਝ ਸਿਪਾਹੀ ਲੈ ਕੇ ਬਾਬੇ ਦੀ ਖੋਜ ਵਿਚ ਲੱਗੇ ਹੋਏ ਸੀ। ਤਦੇ ਸੂਚਨਾ ਮਿਲੀ ਕਿ ਬਾਬਾ ਕੁਝ ਹੀ ਦੂਰੀ 'ਤੇ ਸਥਿਤ ਮਕਾਨ ਵਿਚ ਭੋਜਨ ਲਈ ਗਿਆਂ। ਉਸ ਮਕਾਨ ਉਤੇ ਪੁੱਜਣ 'ਤੇ ਪਤਾ ਲੱਗਾ ਕਿ ਉਹ ਕਿਸੇ ਵਪਾਰੀ ਦਾ ਮਕਾਨ ਹੈ। ਕਾਰਕੁੰਨ ਜਿਉਂ ਹੀ ਉਸ ਮਕਾਨ ਵਿਚ ਵੜੇ, ਇਕ ਵਿਅਕਤੀ ਨੇ ਆ ਕੇ ਪੁੱਛਿਆ, "ਕਿਸ ਨੂੰ ਮਿਲਣਾ ਹੈ?" ਰਾਜਿੰਦਰ ਗੌੜ ਨੇ ਫੌਰੀ ਸਥਿਤੀ ਸੰਭਾਲਦਿਆਂ ਕਿਹਾ, "ਬਾਬਾ ਨੇ ਅੱਜ ਟਾਈਮ ਦਿੱਤਾ ਸੀ ਅਤੇ ਤਿੰਨ ਘੰਟੇ ਤੋਂ ਅਸੀਂ ਦਰਗਾਹ ਵਿਚ ਉਡੀਕ ਰਹੇ ਹਾਂ। ਅੱਜ ਉਹ ਸਾਨੂੰ ਤਬੀਤ ਦੇਣ ਵਾਲੇ ਸੀ।"

ਉਹ ਵਿਅਕਤੀ ਰਾਜਿੰਦਰ ਗੌਡ ਦੀਆਂ ਗੱਲਾਂ ਵਿਚ ਆ ਗਿਆ ਤੇ ਬੋਲਿਆ, "ਆਓ ਬੈਠੋ! ਬਾਬਾ ਹਨ, ਹੁਣੇ ਤੁਹਾਡੀ ਮੁਲਾਕਾਤ ਕਰਵਾਉਂਦਾ ਹਾਂ।" ਅਜੇ ਉਹ ਗੱਲ ਕਰ ਹੀ ਰਿਹਾ ਸੀ ਕਿ ਅੰਦਰੋਂ ਬਾਬੇ ਦੀ ਆਵਾਜ਼ ਆਈ, "ਕੌਣ ਹੈ?" ਉਹ ਆਦਮੀ ਅੰਦਰ ਗਿਆ ਤੇ ਪਰਤ ਕੇ ਦਸਿਆ, "ਬਾਬਾ ਖਾਣਾ ਖਾ ਰਹੇ ਹਨ। ਤੁਸੀਂ ਚਾਹ ਪੀਓ। ਹੁਣੇ ਮੁਲਾਕਾਤ ਹੋ ਜਾਏਗੀ।"

ਅਜੇ ਚਾਹ ਖ਼ਤਮ ਵੀ ਨਹੀਂ ਹੋਈ ਸੀ ਕਿ ਬਾਬਾ ਕਮਰੇ 'ਚੋਂ ਆ ਗਿਆ ਤੇ ਗੱਲਬਾਤ ਤੋਂ ਬਾਅਦ ਕਿਹਾ, "ਤਬੀਤ ਦੀ ਥਾਂ ਮੈਂ ਤੈਨੂੰ ਝਾੜ ਫੂਕ ਕੇ ਜਲ ਦਿੰਦਾ ਹਾਂ।" ਤੇਰੀ ਤਕਲੀਫ ਦੂਰ ਹੋ ਜਾਏਗੀ।"

ਅਜੇ ਗੱਲਬਾਤ ਚਲ ਹੀ ਰਹੀ ਸੀ ਕਿ ਲੱਕੜਗੰਜ ਦੇ ਸਬ ਇੰਸਪੈਕਟਰ ਆਪਣੀ ਫੋਰਸ ਨਾਲ ਉਥੇ ਆ ਧਮਕੇ। ਪੁਲਸ ਨੂੰ ਦੇਖ ਕੇ ਬਾਬਾ ਪਹਿਲਾਂ ਹਿੱਲਿਆ, ਪਰ ਕਾਰਕੁਨਾਂ ਨੇ ਜਦ ਉਸ ਨੂੰ ਦਸਿਆ ਕਿ ਇਹ ਤੁਹਾਨੂੰ ਆਪਣੇ ਘਰ ਲਿਜਾਣ ਲਈ ਆਏ ਹਨ ਤਦ ਬਾਬੇ ਨੂੰ ਹੌਸਲਾ ਹੋਇਆ। ਉਸ ਨੇ ਤੁਰੰਤ ਹਵਾ 'ਚੋਂ ਮੇਵੇ ਕੱਢ ਕੇ ਸਬ ਇੰਸਪੈਕਟਰ ਪੋਰਾਟੇ ਦੇ ਹੱਥ 'ਤੇ ਰੱਖ ਦਿੱਤੇ। ਜਿਵੇਂ ਹੀ ਬਾਬਾ ਬਾਹਰ ਆਇਆ, ਮਕਾਨ ਦੇ ਬਾਹਰ ਭੀੜ ਇਕੱਠੀ ਹੋਣ ਲੱਗੀ। ਬਾਬਾ ਜਦ ਤਕ ਪੁਲਿਸ ਚੌਕੀ ਨਹੀਂ ਪੁੱਜਾ ਤਦ ਤਕ ਉਹ ਇਹੀ ਸਮਝ ਰਿਹਾ ਸੀ ਕਿ ਉਸ ਨੂੰ ਕਿਤੇ ਕਿਸੇ ਦੇ ਘਰ ਲਿਜਾਇਆ ਜਾ ਰਿਹਾ ਹੈ, ਪਰ ਪੁਲਸ ਚੌਕੀ ਵਿਚ ਪੁਲਿਸ ਦੇ ਤੇਵਰ ਦੇਖ ਕੇ ਉਹ ਸਮਝ ਗਿਆ ਕਿ ਉਹ ਪੁਲਿਸ ਦੇ ਜਾਲ ਵਿਚ ਫਸ ਚੁੱਕਾ ਹੈ।"

ਬਾਬੇ ਨੂੰ ਪੁਲਿਸ ਚੌਕੀ ਲਿਜਾਣ ਦੀ ਗੱਲ ਹੁਣ ਤਕ ਚੌਹੀਂ ਪਾਸੀਂ ਫੈਲ ਚੁੱਕੀ ਸੀ। ਦੇਖਦਿਆਂ ਹੀ ਦੇਖਦਿਆਂ ਚੌਕੀ ਦੇ ਬਾਹਰ ਚਾਰ-ਪੰਜ ਸੌ ਲੋਕਾਂ ਦੀ ਭੀੜ ਜਮ੍ਹਾਂ ਹੋ ਚੁਕੀ ਸੀ। ਸਭ ਇਕੋ ਸੁਰ ਵਿਚ ਕਹਿ ਰਹੇ ਸ਼ੀ, "ਬਾਬਾ ਚਮਤਕਾਰੀ ਹੈ, ਲੋਕਾਂ ਦਾ ਭਲਾ ਕਰ ਰਿਹਾ ਹੈ, ਆਖਰ ਉਸ ਨੂੰ ਚੌਕੀ ਕਿਉਂ ਲਿਆਂਦਾ ਗਿਆ ਹੈ।" ਬਾਬੇ ਨੂੰ ਭਾਰੀ ਪੁਲਸ ਸੁਰੱਖਿਆ ਵਿਚ ਲੱਕੜਗੰਜ ਥਾਣੇ ਵਿਚ ਲਿਆਂਦਾ ਗਿਆ, ਜਿਥੇ ਪਹਿਲੋਂ ਹੀ ਸਮਿਤੀ ਦੇ ਜਨਰਲ ਸਕੱਤਰ ਹਰੀਸ਼ ਦੇਸ਼ ਮੁਖ ਤੇ ਉਨ੍ਹਾਂ ਦੇ ਸਾਥੀ ਮੌਜੂਦ ਸਨ। ਬਾਬਾ ਵਿਰੁੱਧ ਡਰੱਗ ਐਂਡ ਮੈਜਿਕ ਰੈਮੀਡੀਜ਼ ਐਕਟ 1954 ਤਹਿਤ ਕਾਰਵਾਈ ਕੀਤੀ ਗਈ।

ਬਾਬੇ ਦੀ ਠੀਕ ਤਰ੍ਹਾਂ ਤਲਾਸ਼ੀ ਲੈਣ ਦੇ ਬਾਅਦ ਥਾਣਾ ਇੰਚਾਰਜ ਰਮੇਸ ਮਹਿਤਾ ਨੇ ਉਸ ਨੂੰ ਸਦਿਆ ਅਤੇ ਪ੍ਰਸ਼ਾਦ ਦੇਣ ਨੂੰ ਕਿਹਾ ਤਾਂ ਉਹ ਬਗਲਾਂ ਝਾਕਣ ਲੱਗਾ। ਹਰੀਸ਼ ਦੇਸ਼ਮੁਖ ਮੁਸਕਰਾਉਣ ਲੱਗੇ ਅਤੇ ਬਾਬਾ ਨੂੰ ਬੋਲੇ, "ਚਮਤ ਕਾਰ ਦਿਖਾਓ ਅਤੇ ਦੋ ਲੱਖ ਪਾਓ। ਕੱਢੋ ਬਾਬਾ ਕਾਜੂ, ਸੌਗੀ, ਦਿਖਾਓ ਆਪਣਾ ਖੁਦਾਈ ਕ੍ਰਿਸ਼ਮਾ।"

ਬਾਬਾ ਚੁੱਪ ਖੜ੍ਹਾ ਰਿਹਾ ਜਿਵੇਂ ਸੱਪ ਸੁਘ ਗਿਆ ਹੋਵੇ। ਬਾਬੇ ਨੂੰ ਹਵਾਲਾਤ ਵਿਚ ਸੁਟ ਦਿਤਾ ਗਿਆ। ਕੁਝ ਹੀ ਦੇਰ ਵਿਚ ਥਾਂਣੇ ਦੇ ਸਾਹਮਣੇ ਵੇਸਵਾਵਾਂ ਦਾ ਹਜੂਮ ਇਕੱਠਾ ਹੋ

(ਬਾਕੀ ਪੰਨਾ 24 ਵੇਖੋ)



ਕੇਸ ਰਿਪੋਰਟ—

# ਨਿੰਦਰਾਈਆਂ ਅੱਖਾਂ

—ਖੁਸ਼ਵੰਤ ਬਰਗਾੜੀ

ਪਹਿਲੀ ਨਜ਼ਰੇ ਵੇਖਿਆਂ ਹੀ ਮੰਜ਼ਾ ਮੱਲੀ ਬੈਠੀ ਬਲਵਿੰਦਰ ਦੀ ਹਾਲਤ ਤੇ ਤਰਸ ਹੀ ਆਉਂਦਾ ਸੀ। ਪਰਿਵਾਰ ਵੀ ਬੱਸ ਇਵੇਂ ਹੀ ਰੱਬ ਦਾ ਭਾਣਾ ਮੰਨੀ ਬੈਠਾ ਸੀ ਮੱਧਵਰਗੀ ਜ਼ਿਮੀਂਦਾਰ ਦੇ ਘਰ ਚਾਰੇ ਪਾਸੇ ਸੰਨਾਟਾ ਛਾਇਆ ਹੋਇਆ ਸੀ। ਮਹਿੰਦਰ, ਕ੍ਰਿਸ਼ਨ ਅਤੇ ਮੈਂ ਜਦੋਂ ਪਰਿਵਾਰ ਦੇ ਘਰ ਪਹੁੰਚੇ ਤਾਂ ਸਾਰੇ ਜੀਅ ਸਾਡੇ ਚਿਹਰਿਆਂ ਵੱਲ ਵੇਖ ਰਹੇ ਸਨ ਜਿਵੇਂ ਉਹਨਾਂ ਨੂੰ ਆਸ ਦੀ ਕੋਈ ਨਵੀਂ ਕਿਰਨ ਦਿਖਾਈ ਦੇ ਰਹੀ ਹੋਵੇ। ਬਲਵਿੰਦਰ ਦਾ ਘਰਵਾਲਾ ਜੋ ਕਿ ਕੁਝ ਹਫਤੇ ਪਹਿਲਾਂ ਹੀ ਡੁਬਈ ਤੋਂ ਵਾਪਸ ਆਇਆ ਸੀ, ਤੇ ਅਸੀਂ ਸਾਰੀ ਜਾਣਕਾਰੀ ਲੈਣੀ ਸ਼ੁਰੂ ਕੀਤੀ। ਇਹ ਸਭ ਕੁਝ ਕਦੋਂ ਦਾ ਹੋ ਰਿਹਾ ਹੈ? ਮਹਿੰਦਰ ਨੇ ਗੱਲ ਚਲਾਉਂਦਿਆਂ ਕਿਹਾ ਤਾਂ ਉਸਨੇ ਜੁਆਬ ਦਿੱਤਾ, "ਬਾਈ ਜੀ, ਮੈਨੂੰ ਤਾਂ ਚਾਰ ਸਾਲ ਹੋ ਗਏ ਡੁਬੱਈ ਗਏ ਨੂੰ, ਗਏ ਤਾਂ ਕਮਾਈ ਨੂੰ ਸੀ ਪਰ ਘਰ ਦੇ ਫਿਕਰ ਨੇ ਕੁਝ ਵੀ ਨਹੀਂ ਦਿੱਤਾ। ਸਾਲ ਕੁ ਬਾਅਦ ਚਿੱਠੀਆਂ ਜਾਣ ਲੱਗ ਪਈਆਂ, ਅਖੇ ਤੇਰੀ ਘਰਵਾਲੀ ਨੂੰ 'ਓਪਰੀ ਕਸਰ' ਹੋ ਗਈ, ਖੇਡਦੀ ਰਹਿੰਦੀ ਐ। ਦੋ ਹਫਤੇ ਹੋਏ ਹਨ, ਉਧਰੋਂ ਵਾਪਸ ਆਏ ਨੂੰ, ਜਿਹੋ ਜਿਹੀ ਹਾਲਤ ਹੈ ਤੁਸੀਂ ਵੀ ਵੇਖ ਈ ਲਈ ਐ। ਭੂਤਾਂ-ਪ੍ਰੇਤਾਂ ਨੂੰ ਤਾਂ ਮੈਂ ਵੀ ਨਹੀਂ ਮੰਨਦਾ ਪਰ ਹੁਣ ਸਮਝ ਕੁਝ ਨਹੀਂ ਆਉਂਦੀ ਕਿ ਹੋਇਆ ਕੀ ਹੈ। ਘਰਦਿਆਂ ਨੇ ਮੇਰੇ ਮਗਰੋਂ ਬਥੇਰਾ ਇਲਾਜ ਕਰਵਾਇਆ ਪਰ ਕਹਿੰਦੇ ਇਹਦੀ ਹਾਲਤ ਤਾਂ ਸਗੋਂ ਲਗਾਤਾਰ ਵਿਗੜਦੀ ਹੀ ਗਈ ਹੈ। ਇੰਨੇ ਨੂੰ ਸਤਿੰਦਰ ਦੀ ਸੱਸ ਨੇ ਸਾਡੇ ਕੋਲ ਆਂ ਕੇ ਬੈਠਦਿਆਂ ਕਿਹਾ, ਪੁੱਤ ਇਹਨੂੰ ਆਏ ਨੂੰ ਤਾਂ ਅਜੇ ਥੋੜ੍ਹੇ ਦਿਨ ਹੋਏ ਹਨ, ਮੈਂ ਥੋਨੂੰ ਸਾਰੀ ਰਾਮ ਕਹਾਣੀ ਦੱਸਦੀ ਹਾਂ, ਦੋ-ਢਾਈ ਸਾਲ ਹੋਗੇ, ਘਰੇ ਸੁੱਖੀ ਸਾਂਦੀ ਵਸਦੇ ਸੀ। ਮੁੰਡਾ ਬਾਹਰਲੇ ਮੁਲਕ ਨੂੰ ਕਮਾਈ ਕਰਨ ਗਿਆ ਸੀ। ਰੱਬੀ ਕਹਿਰ ਵਰਤ ਗਿਆ, ਮੇਰੀ ਵੱਡੀ ਨੂੰਹ ਜ਼ਹਿਰੀ ਦਵਾਈ ਖਾ ਕੇ ਮਰਗੀ, ਤਿੰਨੇ ਕੁੜੀਆਂ ਵੀ ਨਾਲ ਹੀ ਲੈ ਗਈ। ਰੱਬ ਈ ਜਾਣਦੈ ਕੀ ਗੱਲ ਹੋਈ, ਚੰਗੀ ਭਲੀ ਵਸਦੀ ਸੀ, ਖਵਰੇ ਕੀ ਮਨ ਵਿਚ ਆਇਆ ਚੰਦਰੀ ਦੇ। ਚਲੋ ਭਾਈ ਅਸੀਂ ਨੀਲੀ ਛਤਰੀ ਆਲੇ ਦਾ ਭਾਣਾ ਮੰਨ ਲਿਆ ਬਸ ਉਹ ਦਿਨ ਜਾਂਦਾ ਅਤੇ ਅਹਿ ਆਉਂਦਾ, ਇਹ ਛੋਟੀ ਨੂੰ 'ਓਪਰੀ ਕਸਰ' ਦੇ ਅਸਰ ਹੇਠ ਆਇਐਂ। ਉੱਠ-ਉੱਠ ਕੇ ਭੱਜਦੀ ਐ। ਅੰਦਰੋਂ ਪੀਰ ਬੋਲਦਾ ਹੈ ਕਿ ਮੈਂ ਇਹਨੂੰ ਵੀ ਲੈ ਜਾਣਾ ਹੈ, ਮੇਰੀ ਤਾਂ ਜਾਨ ਮੁੱਠੀ ਵਿਚ ਆਈ ਪਈ ਹੈ। ਵਿਚੇ ਖੇਡਣ ਲੱਗ ਜਾਂਦੀ ਐ, ਪੁੱਤ ਅਸੀਂ ਤਾਂ ਪਲ-ਪਲ ਹੱਥ ਬੰਨ-ਬੰਨ ਕੇ ਵਕਤ ਟਪਾਉਂਦੇ ਹਾਂ, ਊਂ ਤਾਂ ਧੀਆਂ ਪੁੱਤਾਂ ਦੇ ਆਵਦੇ ਕਰਮ ਹੁੰਦੇ ਨੇ ਪਰ ਸਾਡੇ ਤਾਂ ਉਦੋਂ ਤੋਂ ਹੀ ਹੀ ਇਕ ਡੰਗ ਪੱਕਦੀ ਐ ਦੂਜੇ ਡੰਗ ਭੁੱਖੇ ਹੀ ਸੌਂ ਜਾਈਦਾ ਐ। ਫਿਰ ਮਾਂ ਜੀ, "ਤੁਸੀਂ ਇਲਾਜ ਵਗੈਰਾ ਨਹੀਂ ਕਰਵਾਇਆ?" ਕ੍ਰਿਸ਼ਨ ਨੇ ਪੁੱਛਿਆ। ਲਾਜ ਦੀ ਪੁੱਤ ਅਸੀਂ ਕੋਈ ਕਸਰ ਨਹੀਂ ਛੱਡੀ, ਰਈਏ ਆਲੇ ਸੰਤਾਂ ਤੋਂ ਪਾਣੀ ਕਰਾਕੇ ਲਿਆਂਦਾ, ਸੁੱਖਾ ਨੰਦ, ਸੰਤਾਂ ਦੇ ਡੇਰੇ 'ਚ ਪਾਠ ਖੁਲਾਇਆ, ਪਰ 'ਰਾਮ ਨਹੀਂ ਆਇਆ ਕਿਤੋਂ ਵੀ। ਸਾਨੂੰ ਕਿਸੇ ਨੇ ਦਸ ਪਾਈ ਕਿ ਇਹਨੂੰ ਮਲੇਰਕੋਟਲੇ ਵਾਲੇ ਪੀਰ ਦੀ ਕਸਰ ਐ, ਅਸੀਂ ਪੁੱਤ ਉਥੇ ਜਾ ਕੇ 'ਪੀਰ ਦਾ ਘੋੜਾ' ਚੜ੍ਹਾ ਆਏ ਪਰ ਠੀਕ ਤਾਂ ਕਿਤੋਂ ਹੋਈ ਈ ਨਹੀਂ। ਸਾਡੇ ਗੁਆਂਡੀ ਪਹਾੜਾਂ ਆਲੇ ਨੂੰ ਮੰਨਦੇ ਐ। ਸਾਨੂੰ ਕਹਿੰਦੇ ਇਹਨੂੰ ਉਥੇ ਲੈ ਚਲੋ, ਕਸਰ ਕੱਟੀ ਜਾਊਗੀ। ਅਸੀਂ ਮਰਦੇ ਇਹਨੂੰ ਪਹਾੜਾਂ 'ਚ ਲੈ ਗਏ। ਉਥੇ ਜਾ ਕੇ ਖੇਡਣ ਲੱਗ ਪਈ। ਐਂਵੇਂ ਕਹੀਏ ਏਦੂੰ ਪਹਿਲਾਂ ਇਹ ਕਦੇ ਖੇਡੀ ਨਹੀਂ ਸੀ। ਸਾਡੇ ਤਾਂ ਕਰਮਾਂ ਵਿਚ ਹੀ ਜਿਵੇਂ ਧੱਕੇ ਲਿਖੇ ਹੋਣ ਇਹਨੂੰ ਕਿਤੋਂ 'ਰਾਮ ਨਹੀਂ ਆਇਆ। ਹੁਣ ਤਾਂ ਬਸ ਘਰੇ ਹੀ ਰੱਬ ਦਾ ਨਾਂ ਲੈ ਛੱਡੀਦਾ। ਜੇ ਕਿਤੇ ਬਾਹਲੀ ਹੋਜੇ ਤਾਂ ਗੁਰਦਵਾਰੇ ਆਲੇ ਮਹੰਤ ਤੋਂ 'ਪਾਣੀ ਕਰਾਕੇ' ਪਿਆ ਦੇਈਦਾ। ਰੱਤੀ-ਮਾਸਾ ਫਰਕ ਪੈ ਜਾਂਦਾ ਹੈ। ਪਰ ਪੁੱਤ ਇਹ ਮਹੰਤ ਨੂੰ ਵੀ ਗਲਤ ਬੋਲਦੀ ਐ। ਹੁਣ ਤਾਂ ਥੱਕੇ ਹਾਰੇ ਪਏ ਐਂ।

ਮਾਤਾ ਜੀ ਚੌਵੀ ਘੰਟੇ ਹੀ ਇਉਂ ਰਹਿੰਦੀ ਹੈ ਕਿ ਠੀਕ ਹੋ ਜਾਂਦੀ ਐ? ਮੈਂ ਡੂੰਘਾਈ ਤਕ ਜਾਂਦਿਆਂ ਪੁਛਿਆ। ਪੁੱਤ ਕੀ ਆਖਣਾ ਕਦੇ 5-4 ਘੰਟੇ ਠੀਕ ਹੋਜੇ, ਨਹੀਂ ਤਾਂ ਬਸ ਇਉਂ ਹੀ ਰਹਿੰਦੀ ਐ। ਪਰ ਜਦੋਂ ਠੀਕ ਹੁੰਦੀ ਐ ਤਾਂ ਸਾਰਿਆਂ ਤੋਂ ਸਿਆਣੀਆਂ ਗੱਲਾਂ ਕਰਦੀ ਐ 'ਓਪਰੀ

ਕਸਰ' ਹੋਣ ਤੇ ਇਹਨੂੰ ਕੋਈ ਪਤਾ ਨਹੀਂ ਲੱਗਦਾ। ਸਾਰੀ ਗੱਲਬਾਤ ਕਰਨ ਤੋਂ ਬਾਅਦ ਅਸੀਂ ਮਰੀਜ਼ ਨਾਲ ਗੱਲ ਕੀਤੀ। ਭੈਣ ਜੀ ਤੁਹਾਨੂੰ ਕੀ ਗੱਲ ਹੋ ਜਾਂਦੀ ਹੈ? ਮਹਿੰਦਰ ਨੇ ਗੱਲ ਛੋਹੀ। ਵੀਰ ਜੀ, 'ਓਪਰੀ ਕਸਰ' ਐ, ਕੁਝ ਪਤਾ ਨਹੀਂ ਲਗਦਾ ਕੀ ਹੁੰਦਾ, ਜਿਵੇਂ ਬਾਬੇ ਆਖਦੇ ਹਨ ਉਵੇਂ ਹੀ ਹੋਕੇ ਰਹਿੰਦਾ ਹੈ। ਬਾਬਿਆਂ ਦਾ ਹੁਕਮ ਹੈ ਕਿ ਮੈਨੂੰ ਵੀ ਮੇਰੀ ਜੇਠਾਣੀ ਵਾਂਗ ਹੀ ਲੈ ਜਾਣਾ ਹੈ, ਹੁਣ ਤਾਂ ਮੇਰੇ ਥੋੜ੍ਹੇ ਹੀ ਦਿਨ ਰਹਿ ਗਏ ਨੇ।" ਬਲਵਿੰਦਰ ਨੇ ਅੱਖਾਂ ਪੂੰਝਦਿਆਂ ਆਖਿਆ। ਵੀਰ ਜੀ ਮੇਰੇ ਜੇਠ-ਜੇਠਾਣੀ ਦੀ ਆਪਸ ਵਿਚ ਬਣਦੀ ਨਹੀਂ ਸੀ। ਲੜਾਈ ਝਗੜਾ ਨਿੱਤ ਦਾ ਕੰਮ ਸੀ। ਪਤਾ ਨਹੀਂ ਕੀ ਮਨ ਵਿਚ ਆਇਆ ਇਕ ਦਿਨ ਉਹ ਸਲਫਾਸ ਦੀਆਂ ਗੋਲੀਆਂ ਖਾ ਗਈ, ਨਾਲੇ ਕੁੜੀਆਂ ਨੂੰ ਦੇ ਦਿੱਤੀਆਂ। ਜਦੋਂ ਪਤਾ ਲੱਗਿਆ ਤਾਂ ਅਸੀਂ ਸ਼ਹਿਰ ਡਾਕਟਰ ਦੇ ਲੈ ਗਏ, ਪਰ ਮਾੜੇ ਕਰਮਾਂ ਨੂੰ ਡਾਕਟਰਾਂ ਨੇ ਜੁਆਬ ਦੇ ਦਿੱਤਾ। ਫੇਰ? ਮੈਂ ਉਤਸੁਕਤਾ ਨਾਲ ਪੁੱਛਿਆ। ਫੇਰ ਕੀ ਸੀ, ਅਸੀਂ ਘਰੇ ਲੈ ਆਏ। ਉਲਟੀਆਂ ਕਰੀ ਗਈਆਂ, ਅਸੀਂ ਨਿੰਬੂ ਪਿਆਉਂਦੇ ਰਹੇ, ਖਵਰੇ ਬਚ ਈ ਜਾਣ ਪਰ ਵੀਰ ਜੀ ਤਿੰਨ ਘੰਟੇ ਤੜਪ-ਤੜਪਕੇ ਚਾਰੇ ਮਰ ਗਈਆਂ। ਮੇਰੇ ਨਾਲ ਤਾਂ ਵਿਚਾਰੀ ਦਾ ਵਾਹਵਾ ਮੋਹ ਸੀ। ਮੇਰਾ ਜੇਠ ਹੀ ਮਾੜਾ ਬੰਦਾ ਐ। ਕਾਫੀ ਗੱਲਬਾਤ ਤੋਂ ਬਾਅਦ ਸਾਨੂੰ ਪੂਰੀ ਜਾਣਕਾਰੀ ਮਿਲ ਗਈ। ਬਲਵਿੰਦਰ ਦੀ ਜੇਠਾਣੀ ਅਤੇ ਤਿੰਨ ਮਾਸੂਮ ਬੱਚੀਆਂ ਦੀ ਦਰਦਨਾਕ ਮੌਤ ਉਸਦੀਆਂ ਅੱਖਾਂ ਦੇ ਬਿਲਕੁਲ ਸਾਹਮਣੇ ਹੋਈ। ਜਿਸ ਢੰਗ ਨਾਲ ਇਹ ਸਾਰਾ ਘਟਨਾਕ੍ਰਮ ਵਾਪਰਿਆ ਇਹ ਬਲਵਿੰਦਰ ਦੇ ਅਚੇਤ ਮਨ ਵਿਚ ਘਰ ਕਰ ਗਿਆ। ਪਰਿਵਾਰ ਪਿਛਾਂਹਖਿਚੂ ਖਿਆਲਾਂ ਦਾ ਹੋਣ ਕਾਰਨ ਅਤੇ ਸਾਡੇ ਰੂੜੀਵਾਦੀ ਸਮਾਜਿਕ ਢਾਂਚੇ ਕਾਰਨ ਸਾਧਾਂ ਚੇਲਿਆਂ ਦੀ ਸ਼ਰਨ ਵਿਚ ਚਲਾ ਗਿਆ। ਜਿਸ ਕਾਰਨ ਬਲਵਿੰਦਰ ਦੇ ਅਚੇਤ ਮਨ ਵਿਚ ਪਿਆ ਭੈਅ ਹੋਰ ਵੀ ਭਿਆਨਕ ਰੂਪ ਧਾਰਨ ਕਰ ਗਿਆ। ਸਾਧਾਂ ਚੇਲਿਆਂ ਦੇ ਕਾਰਨ ਕਲਪਿਤ 'ਪੀਰ' ਖਿਆਲਾਂ ਵਿਚ ਬਣ ਗਿਆ। ਠੀਕ ਢੰਗ ਨਾਲ ਇਲਾਜ ਨਾ ਹੋਣ ਕਾਰਨ ਉਸਦੀ ਹਾਲਤ ਲਗਾਤਾਰ ਵਿਗੜਦੀ ਗਈ। ਬਲਵਿੰਦਰ ਨੂੰ ਸੰਮੋਹਕ ਨੀਂਦ (ਹਿਪਨੋਟਾਈਜ਼) ਵਿਚ ਲਿਆ ਕੇ ਉਸਦੇ ਅਚੇਤ ਮਨ ਵਿਚ ਪਏ ਭੈਅ ਨੂੰ ਖ਼ਤਮ ਕੀਤਾ ਗਿਆ, ਬਹੁਤ ਸਾਰੇ ਉਸਾਰੂ ਸੁਝਾਅ ਦਿੱਤੇ ਗਏ। ਸੰਮੋਹਕ ਨੀਂਦ ਤੋਂ ਬਾਅਦ ਉਹ ਕਾਫੀ ਆਤਮ ਵਿਸ਼ਵਾਸ ਵਿਚ ਨਜ਼ਰ ਆ ਰਹੀ ਸੀ। ਘਰੇਲੂ ਮਹੌਲ ਬਦਲਣ ਲਈ ਅਸੀਂ ਉਸਦੇ ਘਰਵਾਲੇ ਨੂੰ ਕੁਝ ਸਮਾਂ ਬਾਹਰ ਸੈਰ ਕਰਨ ਲਈ ਆਖਿਆ। ਜੈਪੁਰ 15 ਦਿਨ ਘੁੰਮਣ ਤੋਂ ਬਾਅਦ ਇਕ ਦਿਨ ਅਚਾਨਕ ਹੀ ਸ਼ਾਮ ਨੂੰ ਮੇਰੇ ਕੋਲ ਪਹੁੰਚੇ ਤਾਂ ਦੋਹਾਂ ਦੇ ਚਿਹਰੇ ਪੂਰੀ ਤਰ੍ਹਾਂ ਖਿੜੇ ਹੋਏ ਸਨ। ਕੁਝ ਸਮਾਂ ਪਹਿਲਾਂ 'ਓਪਰੀ' ਕਸਰ' ਤੋਂ ਪੀੜਤ ਬਲਵਿੰਦਰ ਪੂਰੀ ਤਰ੍ਹਾਂ ਨੌਂ-ਬਰ-ਨੌਂ ਨਜ਼ਰ ਆ ਰਹੀ ਰਹੀ ਸੀ। ਚਾਹ ਪੀਂਦਿਆਂ ਦੋਨੋਂ ਤਰਕਸ਼ੀਲ ਸੁਸਾਇਟੀ ਦਾ ਵਾਰ-ਵਾਰ ਧੰਨਵਾਦ ਕਰ ਰਹੇ ਸੀ। ਸੁਸਾਇਟੀ ਦੀਆਂ ਪ੍ਰਕਾਸ਼ਿਤ ਸਾਰੀਆਂ ਕਿਤਾਬਾਂ ਲਈਆਂ। ਦੁਬਾਰਾ ਫਿਰ ਮਿਲਣ ਦਾ ਵਾਅਦਾ ਕਰਕੇ ਬਲਵਿੰਦਰ ਅਤੇ ਉਸਦਾ ਪਤੀ ਨਜ਼ਰਾਂ ਤੋਂ ਓਝਲ ਹੋ ਗਏ।

□

(ਪੰਨਾ 22 ਦੀ ਬਾਕੀ)

ਗਿਆ। ਸਾਰੀਆਂ ਥਾਣੇਦਾਰ ਨੂੰ ਮਿਲੀਆਂ ਅਤੇ ਹੱਥ ਜੋੜ ਕੇ ਗਿੜਗੜਾਉਣ ਲੱਗੀਆਂ, "ਬਾਬੇ ਨੂੰ ਛੱਡ ਦਿਓ, ਉਹ ਚਮਤਕਾਰੀ ਹੈ।"

ਥਾਣਾ ਇੰਚਾਰਜ ਸ੍ਰੀ ਮਹਿਤਾ ਚੌਂਕੇ ਕਿ ਅਜੇ ਉਨ੍ਹਾਂ ਦੀਆਂ ਅੱਖਾਂ ਉਤੇ ਪਿਆ ਅੰਧਸ਼ਰਧਾ ਦਾ ਪਰਦਾ ਨਹੀਂ ਹਟਿਆ। ਉਨ੍ਹਾਂ ਵੇਸਵਾਵਾਂ ਨੂੰ ਕਿਹਾ, "ਤੁਸੀਂ ਰੁਕੋ, ਅਸੀਂ ਬਾਬੇ ਨੂੰ ਬੁਲਾਉਂਦੇ ਹਾਂ। ਤੁਸੀਂ ਸਭ ਨੇ ਉਸ ਨੂੰ ਚਮਤਕਾਰ ਦਿਖਾਉਣ ਨੂੰ ਕਹਿਣਾ। ਜੇ ਉਹ ਚਮਤਕਾਰ ਦਿਖਾ ਦੇਵੇ ਤਾਂ ਇਨਾਮ ਵੀ ਮਿਲੇਗਾ ਤੇ ਛੱਡ ਵੀ ਦੇਵਾਂਗੇ।"

ਵੇਸਵਾਵਾਂ ਮੰਨ ਗਈਆਂ। ਬਾਬੇ ਨੂੰ ਸਭ ਦੇ ਸਾਹਮਣੇ ਸੱਦਿਆ ਗਿਆ। ਵੇਸਵਾਵਾਂ ਨੇ ਕਿਹਾ, "ਬਾਬਾ ਪ੍ਰਸ਼ਾਦ ਦਿਓ।" ਜੁਆਬ ਵਿਚ ਹਮੇਸ਼ਾ ਹੱਥ ਹਵਾ ਵਿਚ ਲਹਿਰਾਉਣ ਵਾਲਾ ਬਾਬਾ ਚੁੱਪਚਾਪ ਖੜ੍ਹਾ ਰਿਹਾ। ਕੁਝ ਰੁਕ ਕੇ ਉਹ ਬੋਲਿਆ, "ਉਹ ਹੱਥ ਦੀ ਸਫਾਈ ਸੀ। ਮੈਨੂੰ ਕੀ ਪਤਾ ਤੁਸੀਂ ਇਸ ਨੂੰ ਚਮਤਕਾਰ ਸਮਝਦੀਆਂ ਹੋ।"

ਬਾਬੇ ਦਾ ਜੁਆਬ ਸੁਣਦੇ ਹੀ ਭੀੜ ਖਿੰਡਣ ਲੱਗੀ। ਤਦ ਬਾਬਾ ਬੁੜਬੁੜਾਇਆ "ਕੋਈ ਜ਼ਮਾਨਤ ਤਾਂ ਦੇ ਦੇਵੋ।"

ਇਸ ਉਤੇ ਇਕ ਵੇਸਵਾ ਭੜਕ ਕੇ ਬੋਲੀ, "ਸੜ ਜੇਲ੍ਹ ਵਿਚ।"

ਬਾਬਾ ਟੱਡੀਆਂ ਅੱਖਾਂ ਨਾਲ ਵੇਸਵਾਵਾਂ ਤੇ ਆਪਣੇ ਭਗਤਾਂ ਨੂੰ ਵਾਪਸ ਜਾਂਦੇ ਦੇਖਦਾ ਰਹਿ ਗਿਆ।



ਹੱਡ ਬੀਤੀਆਂ—ਜੱਗ ਬੀਤੀਆਂ

# ਮੈਨੂੰ ਹੱਡ ਬੀਤੀਆਂ ਨੇ ਤਰਕਸ਼ੀਲ ਬਣਾਇਆ

—ਡਾ: ਕਸ਼ਮੀਰ ਚੰਦ ਧੰਜੂ
(ਖੇਤੀਬਾੜੀ ਯੂਨੀਵਰਸਿਟੀ)

ਇਹ ਗੱਲ ਮਾਰਚ, 1994 ਦੇ ਕਿਸਾਨ ਮੇਲੇ ਦੀ ਹੈ, ਕਿ ਮੈਂ ਇਕ ਕਾਫੀ ਵੱਡਾ ਪੰਡਾਲ ਲੱਗਿਆ ਵੇਖਿਆ ਅਤੇ ਸਮਝਿਆ ਕਿ ਕੋਈ ਫੰਡਬਾਜ਼ੀ ਵਗੈਰਾ ਹੀ ਹੋਣੀ ਹੈ। ਪਰੰਤੂ ਜਿਉਂ ਹੀ ਕੋਲ ਜਾਕੇ ਉਥੇ ਲੱਗੇ ਪੋਸਟਰ ਅਤੇ ਹੋਰ ਸਮੱਗਰੀ ਪੜ੍ਹੀ ਤਾਂ ਮੈਂ ਹੈਰਾਨ ਹੋ ਗਿਆ ਜਦੋਂ ਮੇਰੀ ਨਜ਼ਰ ਉਹਨਾਂ ਕਈ ਹਜ਼ਾਰ ਤਬੀਤਾ ਤੇ ਪਈ ਜਿਹੜੇ ਉਥੇ ਇਕ ਚਾਦਰ ਤੇ ਢੇਰ ਲਾਏ ਪਏ ਸਨ। ਮੈਂ ਭੀੜ ਵਿਚੋਂ ਲੰਘਕੇ ਸਾਰੇ ਪੋਸਟਰ ਪੜ੍ਹਦਾ ਰਿਹਾ ਅਤੇ ਅਚਾਨਕ ਮੇਰੇ ਪਾਸ ਉਥੇ ਖੜ੍ਹਾ ਇਕ ਨੌਜਵਾਨ ਸਾਥੀ ਆਇਆ ਤਾਂ ਮੈਂ ਪੁੱਛ ਹੀ ਲਿਆ ਕਿ ਇਹ ਤਰਕਸ਼ੀਲ ਸੁਸਾਇਟੀ ਕੀ ਚੀਜ਼ ਹੈ ਤੇ ਇਸ ਦੇ ਮੈਂਬਰ ਕੌਣ ਹਨ, ਤਰਕਸ਼ੀਲਾਂ ਦਾ ਕੀ ਕੰਮ ਹੈ? ਤਾਂ ਨੌਜਵਾਨ ਸਾਥੀ ਨੇ ਮੈਨੂੰ ਆਪਣੇ ਕੋਲ ਬੈਠਾ ਲਿਆ ਤੇ ਅੱਧਾ ਘੰਟਾ ਮੈਨੂੰ ਇਸ ਸਭ ਕੁਝ ਬਾਰੇ ਜਾਣਕਾਰੀ ਦਿੰਦਾ ਰਿਹਾ। ਮੇਰੀ ਨਜ਼ਰ ਕਾਊਂਟਰ ਤੇ ਪਏ ਤਰਕਸ਼ੀਲ ਸਾਹਿਤ ਤੇ ਪਈ ਜਿਹੜਾ ਸੁਸਾਇਟੀ ਵਾਲਿਆਂ ਨੂੰ ਵੇਚਣ ਵਾਸਤੇ ਰੱਖਿਆ ਹੋਇਆ ਸੀ, ਮੈਂ ਝੱਟ 6-7 ਕਿਤਾਬਾਂ ਖਰੀਦ ਲਈਆਂ ਭਾਵੇਂ ਇਸਤੋਂ ਪਹਿਲਾਂ ਮੇਰੀ ਆਦਤ ਸਿਹਤ ਸਬੰਧੀ ਹੋਮਿਓਪੈਥੀ ਅਤੇ ਆਯੁਰਵੈਦਿਕ ਕਿਤਾਬਾਂ ਖਰੀਦਣ ਦੀ ਸੀ। ਕੁਝ ਦਿਨਾਂ ਵਿਚ ਮੈਂ ਸਾਰੀ ਕਿਤਾਬਾਂ ਪੜ੍ਹ ਲਈਆਂ। ਦੇਵ ਪੁਰਸ਼ ਹਾਰ ਗਏ, ਦੇਵ ਦੈਂਤ ਤੇ ਰੂਹਾਂ, ਮਨੋਰੋਗ ਕਾਰਨ ਅਤੇ ਇਲਾਜ, ਦਵਾਈਆਂ ਨੂੰ ਹਾਰ, ਜੋਤਿਸ਼ ਝੂਠ ਬੋਲਦਾ ਹੈ ਨੇ ਮੈਨੂੰ ਪ੍ਰਭਾਵਤ ਕੀਤਾ। ਇਹਨਾਂ ਨੂੰ ਪੜ੍ਹਨ ਤੋਂ ਬਾਅਦ ਮੇਰਾ ਭੂਤਾਂ-ਪ੍ਰੇਤਾਂ, ਕਿਸਮਤ, ਜੋਤਿਸ਼ ਆਦਿ ਜਿਨ੍ਹਾਂ ਵਿਚ ਪਹਿਲਾਂ ਮੇਰਾ ਵਿਸ਼ਵਾਸ ਸੀ, ਨਜ਼ਰੀਆ ਹੀ ਬਦਲ ਗਿਆ। ਅੱਜ ਇਹਨਾਂ ਨਾਲ ਮੇਰਾ ਨੇੜ ਦਾ ਵੀ ਵਾਸਤਾ ਨਹੀਂ। ਇਸ ਤੋਂ ਬਾਅਦ ਮੇਰੇ ਮਨ ਅੰਦਰ ਖ਼ਿਆਲ ਆਇਆ ਕਿ ਲੁਧਿਆਣਾ ਦੀ ਸਥਾਨਕ ਇਕਾਈ ਦੇ ਪ੍ਰਧਾਨ ਨੂੰ ਮਿਲਿਆ ਜਾਵੇ। ਮੈਨੂੰ ਬੜੀ ਖੁਸ਼ੀ ਹੋਈ ਕਿ ਉਹ ਮੇਰੇ ਦਫਤਰ ਦੇ ਨੇੜੇ ਹੀ ਅਰਥ ਸ਼ਾਸਤਰ ਵਿਭਾਗ ਵਿਚ ਕੰਮ ਕਰਦੇ ਸ੍ਰ: ਜਸਵੰਤ ਸਿੰਘ ਜ਼ੀਰਖ ਹਨ। ਕਈ ਗੇੜੇ ਮਾਰਨੇ ਪਏ ਪਰੰਤੂ ਉਹ ਬਾਹਰ ਗਏ ਹੋਣ ਕਾਰਨ ਕਈ ਦਿਨ ਨਾ ਮਿਲ ਸਕੇ। ਉਹਨਾਂ ਨਾਲ ਮੇਰੀ ਮਿਲਨੀ ਬੜੀ ਅਰਥ ਭਰਪੂਰ ਅਤੇ ਮਨ ਨੂੰ ਤਸੱਲੀ ਦੇਣ ਵਾਲੀ ਸਾਬਤ ਹੋਈ ਅਤੇ ਮੈਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦਾ ਮੈਂਬਰ ਬਣ ਗਿਆ। ਮੈਨੂੰ ਇਹ ਜਾਣਕੇ ਹੋਰ ਵੀ ਬਹੁਤ ਖੁਸ਼ੀ ਹੈ ਕਿ ਇਸ ਉਦੇਸ਼ ਵਾਸਤੇ ਪੰਜਾਬ ਅਤੇ ਪੰਜਾਬ ਤੋਂ ਬਾਹਰ ਇਸਦੇ ਵਰਕਰ ਬੜੇ ਉਦਮ ਨਾਲ ਕੰਮ ਕਰ ਰਹੇ ਹਨ ਅਤੇ ਲੋਕਾਂ ਅੰਦਰੋਂ ਵਹਿਮ-ਭਰਮ ਕੱਢਕੇ ਉਹਨਾਂ ਨੂੰ ਵਿਗਿਆਨਿਕ ਲੀਹਾਂ ਤੇ ਪਾਕੇ ਸੋਚਣ ਦੀ ਪ੍ਰਕਿਰਿਆ ਵਿਚ ਪਾਉਂਦੇ ਹਨ। ਮੈਂ ਕਈ ਘਰ ਆਪਣੀਆਂ ਅੱਖਾਂ ਅੱਗੇ ਭੂਤਾਂ ਪ੍ਰੇਤਾਂ ਅਤੇ ਧਾਗਿਆਂ ਤਬੀਤਾਂ ਦੇ ਚੱਕਰ ਵਿਚ ਪੈ ਕੇ ਉਜੜਦੇ ਵੇਖੇ ਹਨ। ਮੇਰੀ ਜ਼ਿੰਦਗੀ ਦੇ ਕੁਝ ਤਜ਼ਰਬੇ ਦਰਜ ਹਨ ਜਿਨ੍ਹਾਂ ਕਾਰਨ ਮੇਰੇ ਅੰਦਰ ਤਰਕਸ਼ੀਲ ਰੁਝਾਨ ਪਨਪਨਾ ਰਿਹਾ ਹੈ:

## ਮੈਨੂੰ ਮੂੰਹ ਟੇਢਾ ਕਰਨ ਵਾਲੇ 'ਭੂਤ' ਤੋਂ ਕਿਵੇਂ ਛੁੱਟੀ ਮਿਲੀ?

ਉਸ ਸਮੇਂ ਮੇਰੀ ਉਮਰ ਤਕਰੀਬਨ 7-8 ਸਾਲਾਂ ਦੀ ਹੋਵੇਗੀ। ਘਰ ਵਿਚ ਦੋ ਵੱਡੇ ਭੈਣ ਭਰਾ ਸਨ। ਪਿਤਾ ਜੀ ਦੀ ਛਾਇਆ ਨਿੱਕੀ ਉਮਰੇ ਹੀ ਸਿਰ ਤੋਂ ਉਠ ਗਈ ਸੀ, ਸਾਡੇ ਚਾਚਾ ਜੀ ਨੇ ਸਾਡਾ ਪਾਲਣ ਪੋਸਣ ਕੀਤਾ ਜਿਹੜੇ ਛੋਟੇ ਜਿਹੇ ਕਿਸਾਨ ਸਨ। ਅਚਾਨਕ ਇਕ ਦਿਨ ਮੇਰਾ ਹੱਸਦਿਆਂ-ਹੱਸਦਿਆਂ ਦਾ ਮੂੰਹ ਟੇਢਾ ਹੋ ਗਿਆ। ਮੇਰੇ ਘਰ ਵਾਲੇ ਵਹਿਮੀ ਸਨ ਉਹ ਮੈਨੂੰ ਇਕ ਮੀਆਂ ਜੀ (ਜੋ ਸਿਰਸਾ, ਹਰਿਆਣਾ ਵਿਖੇ ਮਸੀਤ ਵਿਚ ਰਹਿੰਦਾ ਸੀ) ਕੋਲ ਲੈ ਗਏ। ਮੀਏਂ ਨੇ ਚੌਂਕੀ ਭਰਵਾਉਣ ਤੋਂ ਬਾਅਦ ਧਾਗਾ ਤਬੀਤ ਕਰਕੇ ਮੇਰੇ ਗਲ ਪਾ ਦਿੱਤਾ ਅਤੇ ਦੱਸਿਆ ਕਿ ਮੁੰਡੇ ਨੂੰ ਕਿਸੇ 'ਓਪਰੀ ਸ਼ੈਅ' ਦੀ ਕਸਰ ਹੈ ਜੋ ਮੂੰਹ ਇਕ ਪਾਸੇ ਖਿੱਚੀ ਰੱਖਦੀ ਹੈ। ਦਿਨਾਂ ਦੇ ਬੀਤਣ ਨਾਲ ਮੇਰੀ ਹਾਲਤ ਹੋਰ ਵਿਗੜ ਗਈ। ਮੇਰੇ ਪਿੰਡ ਸਾਡੇ ਗੁਆਂਢੀ ਜੋ ਢਿਲੋਂ ਹਨ ਅਤੇ 1947 ਵਿਚ ਪਾਕਿਸਤਾਨੋਂ ਮਾਈਗਰੇਟ ਹੋ ਕੇ ਆਏ ਹਨ, ਦਾ ਮੁੰਡਾ ਅਮਰੀਕ ਸਿੰਘ ਦਮਦਮਾਂ ਸਾਹਿਬ (ਤਲਵੰਡੀ ਸਾਬੋ) ਵਿਖੇ ਗੁਰਦਵਾਰਾ ਸਾਹਿਬ ਦੀ ਸੇਵਾ ਕਰਦਾ ਸੀ ਅਤੇ

ਨਿਹੰਗ ਬਣਿਆ ਹੋਇਆ ਸੀ। ਜਦੋਂ ਉਹ ਪਿੰਡ ਆਇਆ ਤਾਂ ਸਾਡੇ ਘਰ ਆ ਕੇ ਕਹਿਣ ਲੱਗਿਆ ਕਿ ਮੁੰਡਾ ਤੁਹਾਡਾ ਠੀਕ ਹੋ ਜਾਵੇਗਾ ਇਸਨੂੰ ਤੁਸੀਂ ਮੇਰੇ ਨੋਲ ਦਮਦਮਾਂ ਸਾਹਿਬ ਲੈ ਚਲੋ ਉਥੇ ਇਕ ਗੁਰੂ ਜੀ ਦੇ ਸਮੇਂ ਦਾ ਸ਼ੀਸ਼ਾ ਹੈ ਜਿਸ ਅੱਗੇ ਬੈਠਣ ਨਾਲ ਮੁੰਡੇ ਦਾ ਮੂੰਹ ਅਤੇ ਅੱਖਾਂ ਠੀਕ ਹੋ ਜਾਣਗੇ। ਗੱਲ ਕੋਈ 1992-93 ਦੇ ਲਗਭਗ ਦੀ ਹੈ। ਘਰ ਵਿਚ ਸਲਾਹ ਕਰਨ ਤੋਂ ਬਾਅਦ ਚਾਚਾ ਜੀ ਮੈਨੂੰ ਅਗਲੇ ਦਿਨ ਉਸ ਨਾਲ ਦਸਦਮਾਂ ਸਾਹਿਬ ਲੈ ਗਏ। ਅਸੀਂ ਸਰਸਾ ਤੋਂ ਰਾਮਾਮੰਡੀ ਤੱਕ ਗੱਡੀ ਤੇ ਗਏ ਅਤੇ ਉਥੋਂ ਕਾਫੀ ਪੈਂਡਾ ਤੁਰਕੇ ਤਹਿ ਕੀਤਾ। ਰਾਤ ਨੂੰ ਆਰਾਮ ਕਰਨ ਤੋਂ ਬਾਅਦ ਜਦ ਅਗਲੇ ਦਿਨ ਉਠੇ ਤਾਂ ਗੁਰਦੁਆਰਾ ਸਾਹਿਬ ਦੇ ਬਾਬਾ ਜੀ ਨੇ ਹਦਾਇਤ ਕੀਤੀ ਕਿ ਅਸ਼ਨਾਨ ਬਗੈਰਾ ਕਰਕੇ ਤੁਸੀਂ ਸ਼ੀਸ਼ੇ ਦੇ ਸਾਹਮਣੇ 3-4 ਘੰਟੇ ਸਵੇਰੇ ਅਤੇ 2-3 ਘੰਟੇ ਸ਼ਾਮ ਨੂੰ ਧੁੱਪ ਵਿਚ ਬੈਠਣਾ ਹੈ। ਮਾਰਚ ਦਾ ਮਹੀਨਾ ਸੀ ਸਾਰਾ ਦਿਨ ਹੀ ਸੱਤ ਅੱਠ ਘੰਟਿਆਂ ਤੱਕ ਸੀਮਤ ਹੁੰਦਾ ਹੈ। ਸੋ 6-7 ਘੰਟੇ ਸ਼ੀਸ਼ੇ ਅੱਗੇ ਬੈਠਕੇ ਉਂਝ ਹੀ ਮੱਤ ਮਾਰੀ ਜਾਂਦੀ ਅਤੇ ਨਾਲ ਹੀ ਭੁੱਜੇ ਹੋਏ ਛੋਲੇ ਚੱਬਣ ਲਈ ਕਿਹਾ ਜਾਂਦਾ। ਮੈਨੂੰ ਚਾਚਾ ਜੀ ਅਸ਼ਨਾਨ ਤੋਂ ਬਾਅਦ ਧੁੱਪ ਨਿਕਲਦੇ ਸਾਰ ਸੀਸ਼ੇ ਅੱਗੇ ਬਿਠਾ ਦਿੰਦੇ। ਧੁੱਪ ਦੀ ਗਰਮੀ ਅਤੇ ਸ਼ੀਸ਼ੇ ਦੀ ਚਲਕੋਰ ਲਗਾਤਾਰ ਮੂੰਹ ਤੇ ਪੈਂਦੀ ਰਹਿਣ ਕਾਰਨ ਮੇਰਾ ਸਰੀਰ ਪਸੀਨੋ-ਪਸੀਨੀ ਹੋ ਜਾਂਦਾ। ਜਦੋਂ ਨਿਯਤ ਦਿਨ ਪੂਰੇ ਹੋ ਗਏ ਤਾਂ ਬਾਬਾ ਜੀ ਨੇ ਕਿਹਾ ਕਿ ਇਹ ਹੁਣ ਠੀਕ ਹੈ ਇਸਨੂੰ ਲੈ ਜਾਓ ਜਦ ਘਰ ਪੁੱਜੇ ਤਾਂ ਮੂੰਹ ਅਗਲੇ ਦਿਨ ਫੇਰ ਟੇਢਾ ਹੋ ਗਿਆ। ਅਸਲ ਵਿਚ ਧੁੱਪ ਵਿਚ ਸ਼ੀਸ਼ੇ ਸਾਹਮਣੇ ਨਾਲ ਮੈਂ ਕਾਫੀ ਕਮਜ਼ੋਰ ਹੋ ਗਿਆ ਸੀ ਅਤੇ ਗਰਮੀ ਅਤੇ ਲਗਾਤਾਰ ਸ਼ੀਸ਼ੇ ਅੱਗੇ ਬੈਠਕੇ ਸਿੱਧਾ ਝਾਕਣ ਦਾ ਤਾਂ ਕੋਈ ਮਮੂਲੀ ਅਸਰ ਮੰਨਿਆ ਜਾ ਸਕਦਾ ਸੀ ਪਰਤੂ ਸ਼ੀਸ਼ੇ ਦੀ ਕਰਾਮਾਤ ਮੁਆਫਕ ਨਾ ਬੈਠੀ।

ਫਿਰ ਕਿਸੇ ਨੇ ਸਲਾਹ ਦਿੱਤੀ ਕਿ ਮੁੰਡੇ ਨੂੰ ਸਰਸਾ ਵਾਲੇ ਮੀਏਂ ਕੋਲੇ ਲਿਜਾ ਕੇ ਮੁੜ ਤਵੀਤ ਸੁੱਚਾ ਕਰਵਾਇਆ ਜਾਵੇ। ਚਾਚਾ ਜੀ ਅਗਲੇ ਦਿਨ ਕੁਝ ਪੈਸੇ ਦੇ ਕੇ ਮੀਆਂ ਜੀ ਤੋਂ ਕੁਝ ਪਾਣੀ ਅਤੇ ਨਵਾਂ ਤਵੀਤ ਬਣਵਾਕੇ ਲੈ ਆਏ। ਪਰੰਤੂ ਇਸ ਪਾਣੀ ਪੀਣ ਅਤੇ ਤਵੀਤ ਦੇ ਪਾਉਣ ਨਾਲ ਵੀ ਕੋਈ ਫਰਕ ਨਹੀਂ ਪਿਆ। ਕਿਸੇ ਅਸਲੀ ਸਿਆਣੇ ਬੰਦੇ ਨੇ ਘਰਦਿਆਂ ਨੂੰ ਸਲਾਹ ਦਿੱਤੀ ਕਿ ਮੁੰਡੇ ਨੂੰ ਕਿਸੇ ਡਾਕਟਰ ਪਾਸ ਲੈਕੇ ਜਾਓ। ਪਰੰਤੂ ਘਰ ਵਾਲੇ ਇਸਦੇ ਖਿਲਾਫ ਸਨ ਤੇ ਮਸਾਂ ਹੀ ਤਿਆਰ ਕੀਤੇ ਗਏ। ਡਾਕਟਰ ਸੋਹਣ ਉਸ ਸਮੇਂ ਸਰਸਾ ਵਿਖੇ ਮੰਨੇ ਪ੍ਰਮੰਨੇ ਡਾਕਟਰ ਸਨ। ਉਹਨਾਂ ਘਰਵਾਲਿਆਂ ਨੂੰ ਦੱਸਿਆ ਕਿ ਇਹ ਤਾਂ ਲਕਵੇ ਦੀ ਬੀਮਾਰੀ ਹੈ। ਉਹਨਾਂ ਦੇ ਇਲਾਜ ਨਾਲ ਮੈਂ ਨੌਂ-ਬਰ-ਨੌਂ ਹੋ ਗਿਆ ਤੇ ਅੱਜ ਮੇਰੀ ਉਮਰ 36 ਸਾਲਾਂ ਤੋਂ ਉਪਰ ਹੋ ਚੁੱਕੀ ਹੈ ਤੇ ਮੈਂ ਪੂਰੀ ਤਰ੍ਹਾਂ ਤੰਦਰੁਸਤ ਹਾਂ।

# ਗੁੱਗਾ ਪੀਰ

ਮੇਰੇ ਪਿੰਡ ਰੱਤੋਂ ਵਿਚ ਗੁੱਗਾ ਮਾੜੀ ਦਾ ਇਕ ਕੋਠੜਾ ਨੁਮਾ ਸਥਾਨ ਹੈ। ਕ੍ਰਿਸ਼ਨ ਜਨਮ ਅਸ਼ਟਮੀ ਤੋਂ ਅਗਲੇ ਦਿਨ ਨੌਂਮੀ ਹੁੰਦੀ ਹੈ। ਇਸ ਦਿਨ ਔਰਤਾਂ ਅੰਨੀ ਸ਼ਰਧਾ 'ਚੋਂ ਮਿੱਠੀਆਂ ਸੇਵੀਆਂ, ਕੱਚਾ ਦੁੱਧ ਤੇ ਕਈ ਵਾਰ ਨਕਦੀ ਵੀ ਗੁੱਗਾ ਪੀਰ ਨੂੰ ਚੜ੍ਹਾ ਕੇ ਮੱਥਾ ਟੇਕਦੀਆਂ ਹਨ ਤੇ ਘਰ-ਵਾਰ ਦੀ ਸੁੱਖ ਮੰਗਦੀਆਂ ਹਨ। ਤਿਉਹਾਰਾਂ ਸਮੇਂ ਕਾਫੀ ਢੋਲ-ਢਮੱਕਾ ਰਹਿੰਦਾ ਹੈ। ਮਾੜੀ ਦਾ ਸੇਵਕ ਅਮਰ ਨਾਥ ਗੁੱਗੇ ਪੀਰ ਦੀ 'ਸ਼ਕਤੀ' ਦੀਆਂ ਕਿੱਸੇ-ਕਹਾਣੀਆ ਸੁਣਾਉਂਦਾ ਨਹੀਂ ਥੱਕਦਾ। ਲੋਕਾਂ ਦੀ ਉਸ ਵਿਚ ਅਥਾਹ ਨਿਸ਼ਚਾ ਹੈ। ਇਸਦਾ ਲਾਹਾ ਲੈਂਦਿਆਂ ਉਹ ਹੱਥ ਹਥੌਲਾ ਵੀ ਕਰ ਲੈਂਦਾ ਹੈ।

ਇਕ ਦਿਨ ਮੈਂ ਰੱਤੋਂ ਤੋਂ ਖਮਾਣੋਂ ਜਾ ਰਿਹਾ ਸਾਂ। ਰਸਤੇ ਵਿਚ ਰੋਕ ਕੇ ਬੜੀ ਆਜ਼ਜ਼ੀ ਨਾਲ ਅਮਰ ਨਾਥ ਨੇ ਮੈਨੂੰ ਇਕ ਕੰਮ ਕਰਨ ਲਈ ਕਿਹਾ ਤੇ ਤਾਕੀਦ ਕੀਤੀ ਕਿ ਮੈਂ ਜਵਾਬ ਨਾ ਦੇਵਾਂ। ਗੱਲ ਤਸੀਲਦਾਰ ਕੋਲੋਂ ਮਾੜੀ ਦੀ ਜਗ੍ਹਾ ਦੀ ਨਿਸ਼ਾਨਦੇਹੀ ਕਰਨ ਬਾਰੇ ਸੀ। ਕਿਉਂਕਿ ਕਰੀਬ ਦੋ ਕਨਾਲਾਂ ਮਾੜੀ ਦੀ ਜ਼ਮੀਨ ਗੁਆਂਢੀ ਖੇਤਾਂ ਵਾਲਿਆਂ ਨੇ ਧੱਕੇ ਨਾਲ ਵਾਹ ਲਈ ਸੀ। ਅਮਰ ਨਾਥ ਨੇ ਦੱਸਿਆ ਕਿ ਲੋਕ ਕਬਜ਼ਾ ਨਹੀਂ ਛੱਡ ਰਹੇ। ਮੈਂ ਕਿਹਾ ਕਿ ਕੋਈ ਨਹੀਂ ਮੈਂ ਕੋਸ਼ਿਸ਼ ਕਰਾਂਗਾ। ਬਾਅਦ 'ਚ ਮੈਂ ਸੋਚਿਆ ਕਿ ਲੋਕ ਕਿੰਨੇ ਮੂਰਖ ਤੇ ਭੋਲੇ ਹਨ ਉਹ ਇਹ ਨਹੀਂ ਸੋਚ ਸਕਦੇ ਕਿ ਜੋ ਗੁੱਗਾ ਪੀਰ ਆਪਣੇ ਭਗਤ ਦੀ ਸਮੱਸਿਆ ਹੱਲ ਨਹੀਂ ਕਰ ਸਕਦਾ ਜਿਹੜਾ ਸਿਫਾਰਸ਼ਾਂ ਦਾ ਸਹਾਰਾ ਲੈ ਰਿਹਾ ਹੈ। ਉਹ ਗੁੱਗਾ ਪੀਰ ਲੋਕਾਂ ਦੀਆਂ ਮੁਰਾਦਾਂ ਕਿਵੇਂ ਪੂਰੀਆਂ ਕਰੇਗਾ।

—ਚੌਧਰੀ ਪਵਨ ਕੁਮਾਰ (ਰੱਤੋਂ)





# ਇਕਾਈ ਖੁਮਾਣੋਂ

**"ਦੂਜਿਆਂ ਨੂੰ ਲਾ ਟੇਵੇ ਦੱਸੇ ਸਾਰ ਨਾ ਜਾਣੇ ਆਪਣੀ"**

ਤਰਕਸ਼ੀਲ ਸੁਸਾਇਟੀ ਇਕਾਈ ਖਮਾਣੋਂ ਵਲੋਂ ਪਿਛਲੇ ਦਿਨੀਂ ਤਿੰਨ ਅਖੌਤੀ ਜੋਤਸ਼ੀਆਂ ਦਾ ਪਰਦਾ ਫਾਸ਼ ਕੀਤਾ ਗਿਆ। ਇਹਨਾਂ ਜੋਤਸ਼ੀਆਂ ਦੀ ਝੂਠ ਪੰਡੋਕਲੀ ਉਦੋਂ ਖੁੱਲ੍ਹੀ ਜਦੋਂ ਇਹ ਲੋਕਾਂ ਦਾ ਸ਼ੁੱਭ ਕੰਮਾਂ ਕਾਰਾਂ ਅੱਗੇ ਅੜੇ-ਖੜੇ ਰਾਹੂ, ਕੇਤੂ ਨੂੰ ਟਾਲਣ ਦੇ ਉਪਾਅ ਕਰਦੇ ਹੋਏ ਤਰਕ-ਸ਼ੀਲ ਸੁਸਾਇਟੀ ਦੇ ਕਾਰਕੁੰਨਾ ਕੋਲ ਬਾਰੋ-ਬਾਰੀ ਆ ਫਸੇ।

ਸੁਸਾਇਟੀ ਮੈਂਬਰਾਂ ਵਲੋਂ ਜਦ ਜੋਤਸ਼ੀਆਂ ਨਾਲ ਸਵਾਲ ਕੀਤੇ ਗਏ ਤਾਂ ਜੋਤਸ਼ੀ ਕੀਤੇ ਸਵਾਲਾਂ ਦੇ ਜਵਾਬ ਦੇਣ ਤੋਂ ਅਸਮਰਥ ਰਹੇ ਨਾ ਹੀ ਉਹ ਸੁਸਾਇਟੀ ਵਲੋਂ ਰੱਖੀ ਗਈ ਸ਼ਰਤ ਪੂਰੀ ਕਰ ਸਕੇ। ਜਦੋਂ ਜੋਤਸ਼ੀਆਂ ਦੀ ਤਲਾਸ਼ੀ ਲਈ ਗਈ ਤਾਂ ਉਹਨਾਂ ਪਾਸੋਂ ਕੈਮੀਕਲ, ਸੰਧੂਰ, ਮੰਤਰ, ਮੇਖਾਂ ਅਤੇ ਰੰਗ-ਬਿਰੰਗੇ ਧਾਗੇ ਪ੍ਰਾਪਤ ਹੋਏ ਜਿਹੜੇ ਲੋਕਾਂ ਦੀ ਆਰਥਿਕ, ਮਾਨਸਿਕ ਅਤੇ ਸਮੇਂ ਦੀ ਲੁੱਟ ਕਰਨ ਲਈ ਕਾਫੀ ਸਨ। ਅਖੀਰ ਲੋਕਾਂ ਦੇ ਹੋਏ ਇਕੱਠ ਵਿਚ ਜੋਤਸ਼ੀਆਂ ਵਲੋਂ ਕੰਨ ਫੜ ਕੇ ਮਾਫੀ ਮੰਗੀ ਗਈ ਅਤੇ ਲਿਖਤੀ ਰੂਪ ਵਿਚ ਇਹ ਵੀ ਲਿਖ ਦਿੱਤਾ ਕਿ ਅਸੀਂ ਠੱਗ ਹਾਂ ਜੋਤਿਸ਼ ਵਿਚ ਕਿਸੇ ਕਿਸਮ ਦੀ ਸੱਚਾਈ ਨਹੀਂ ਹੈ। ਜੋਤਿਸ਼ ਇਕ ਠੱਗੀ ਹੈ। ਫਿਰ ਲੋਕਾਂ ਵਲੋਂ ਸਜ਼ਾ ਦੇ ਤੌਰ ਤੇ ਜੋਤਸ਼ੀਆਂ ਦੇ ਸਿਰ ਤੇ ਜੁੱਤੀਆਂ ਵੀ ਰਖਵਾਈਆਂ ਗਈਆਂ। ਲੋਕਾਂ ਵਲੋਂ ਹੀ ਜੋਤਸ਼ੀਆਂ ਨੂੰ ਸਵਾਲ ਕੀਤੇ ਗਏ ਕਿ ਤੁਸੀਂ ਤਾਂ ਸਾਡੇ ਆਉਣ ਵਾਲੇ ਭਵਿੱਖ ਬਾਰੇ ਜਾਣਕਾਰੀ ਦਿੰਦੇ ਹੋ। ਕੀ ਤੁਹਾਨੂੰ ਨਹੀਂ ਸੀ ਪਤਾ ਕਿ ਅੱਜ ਸਾਡੇ ਨਾਲ ਕੀ ਹੋਣ ਵਾਲਾ ਹੈ? ਜੋਤਸ਼ੀਆਂ ਦੇ ਪਰਦੇ ਫਾਸ਼ ਕਰਨ ਦੀਆਂ ਘਟ-ਨਾਵਾਂ ਪੂਰੇ ਇਲਾਕੇ ਵਿਚ ਚਰਚਾ ਦਾ ਵਿਸ਼ਾ ਬਣੀਆਂ ਹੋਈਆਂ ਹਨ। ਲੋਕਾਂ ਵਲੋਂ ਤਰਕਸ਼ੀਲ ਸੁਸਾਇਟੀ ਦੇ ਇਸ ਰੋਲ ਦੀ ਭਰਪੂਰ ਸ਼ਲਾਘਾ ਕੀਤੀ ਗਈ।

—ਅਮਰਦੀਪ ਸਿੰਘ (ਖਮਾਣੋਂ)

## ਬਰਗਾੜੀ ਇਕਾਈ

ਕੋਟਕਪੂਰਾ—ਬਰਗਾੜੀ ਇਕਾਈ ਵਲੋਂ ਪਿਛਲੇ ਸਮੇਂ ਦੌਰਾਨ ਸੀਰਵਾਲੀ, ਭੰਗੇਵਾਲਾ ਬੀਹਲੇਵਾਲਾ, ਅੱਡਰ-ਵਾਲ, ਮਾਛੀਕੇ ਵਿਖੇ ਪ੍ਰੋਗਰਾਮ ਕੀਤੇ ਗਏ। ਬਿਰ ਕ੍ਰਿਸ਼ਨ-ਗਾੜੀ ਨੇ 'ਜਾਦੂ ਇਕ ਕਲਾ ਹੈ' ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਲੋਕਾਂ ਨੂੰ ਵਹਿਮਾਂ ਭਰਮਾਂ ਤੋਂ ਦੂਰ ਰਹਿਣ ਦੀ ਅਪੀਲ ਕੀਤੀ। ਮਹਿੰਦਰ ਸਿੰਘ, ਸੁਖਰਾਜ ਸਿੰਘ ਨੇ ਪ੍ਰਦਰਸ਼ਨੀ ਲਾਈ ਜੋ ਕਿ ਹਰੇਕ ਥਾਂ ਤੇ ਲੋਕਾਂ ਨੇ ਬਹੁਤ ਹੀ ਉਤਸੁਕਤਾ ਨਾਲ ਵੇਖੀ। ਤਰਕਸ਼ੀਲ ਸਾਹਿਤ ਦੀ ਵੀ ਵਿਕਰੀ ਕੀਤੀ ਗਈ। ਟੀਚਰ ਟਰੇਨਿੰਗ ਸੈਂਟਰ ਫਰੀਦਕੋਟ ਟੀਚਰਾਂ ਦੇ ਕੈਂਪ ਵਿਚ ਵੀ ਪ੍ਰੋਗਰਾਮ ਦਿੱਤਾ ਗਿਆ। ਰਾਜਪਾਲ ਸਿੰਘ ਨੇ ਤਰਕਸ਼ੀਲ ਸੁਸਾਇਟੀ ਦੀ ਵਿਚਾਰਧਾਰਾ ਦੱਸੀ। ਮਨੋਰੋਗ ਇਲਾਜ ਕੇਂਦਰਾਂ ਵਿਚ ਹਰੇਕ ਐਤਵਾਰ ਕੇਸ ਠੀਕ ਕੀਤੇ ਜਾਂਦੇ ਹਨ। ਡਾ: ਚੰਨਣ ਵਾਂਦਰ, ਰਾਜਿੰਦਰ ਬਲਜਿੰਦਰ ਅਤੇ ਸਤਵਿੰਦਰ ਵਿਸ਼ੇਸ ਸਹਿਯੋਗ ਕਰ ਰਹੇ ਹਨ।

—ਖੁਸ਼ਵੰਤ ਬਰਗਾੜੀ

## ਇਲਾਕਾ ਇਕਾਈ ਬਠਿੰਡਾ

ਬਠਿੰਡਾ ਇਕਾਈ ਦੀ ਮੈਜਿਕ ਟ੍ਰਿਕਾਂ (ਹੱਥ ਦੀ ਸਫਾਈ) ਦੀ ਟੀਮ ਨੇ 18-8-94 ਨੂੰ ਖੇਤੀਬਾੜੀ ਵਿਭਾਗ ਵਲੋਂ ਲਗਾਏ ਗਏ ਕਿਸਾਨ ਮੇਲੇ ਵਿਚ 'ਜਾਦੂ ਦਾ ਸ਼ੋਅ' ਪੇਸ਼ ਕੀਤਾ ਤੇ ਪੁਸਤਕ ਪ੍ਰਦਰਸ਼ਨੀ ਲਾਈ।

23-9-94 ਨੂੰ ਖੇਤੀਬਾੜੀ ਯੂਨੀਵਰਸਿਟੀ ਵਲੋਂ ਖੇਤਰੀ ਖੋਜ ਕੇਂਦਰ ਬਠਿੰਡਾ ਵਿਖੇ ਲਾਏ ਗਏ ਕਿਸਾਨ ਮੇਲੇ ਵਿਚ ਵੀ ਇਕਾਈ ਦੀ ਮੈਜਿਕ ਟੀਮ ਨੇ ਸਾਰਾ ਦਿਨ ਹੱਥ ਦੀ ਸਫਾਈ ਦੇ ਛਿੰਨ ਦਿਖਾ ਕੇ ਲੋਕਾਂ ਨੂੰ 'ਜਾਦੂ' ਦੀ ਅਸਲੀਅਤ ਤੋਂ ਜਾਣੂ ਕਰਵਾਇਆ। ਇਸ ਮੌਕੇ ਤੇ ਲਗਾਈ ਗਈ ਬੁੱਕ ਸਟਾਲ ਤੋਂ ਕਾਫੀ ਮਾਤਰਾ ਵਿਚ ਤਰਕਸ਼ੀਲ ਸਹਿਤ ਵੀ ਕਿਸਾਨਾਂ ਨੇ ਖਰੀਦਿਆ।

10-9-94 ਨੂੰ ਇਕਾਈ ਦੀ ਮੈਜਿਕ ਟੀਮ ਨੇ ਬਠਿੰਡਾ ਸ਼ਹਿਰ ਦੀ ਲਾਲ ਸਿੰਘ ਬਸਤੀ ਵਿਚ ਪ੍ਰਭਾਵਸ਼ਾਲੀ ਮੈਜਿਕ ਸ਼ੋਅ ਦਾ ਪ੍ਰੋਗਰਾਮ ਕੀਤਾ ਜਿਸ ਦੀ ਕਵਰੇਜ ਲਈ ਅਕਾਸ਼ਵਾਣੀ ਬਠਿੰਡਾ ਦੀ ਟੀਮ ਵਿਸ਼ੇਸ਼ ਤੌਰ ਤੇ ਆਈ। ਜਗਸੀਰ ਜੀਦਾ ਤੇ ਉਹਨਾਂ ਦੇ ਸਾਥੀਆਂ ਨੇ ਅਗਾਂਹਵਧੂ ਗੀਤ ਪੇਸ਼ ਕੀਤੇ। ਇਸ ਤੋਂ ਬਿਨਾਂ ਪ੍ਰਗਤੀ ਕਲਾ ਮੰਚ ਬਠਿੰਡਾ ਦੇ ਕਲਾਕਾਰਾਂ ਨੇ ਸ੍ਰੀ ਰਣਜੀਤ ਗੌਰਵ ਦੀ ਨਿਰ-ਦੇਸ਼ਨਾ ਹੇਠ ਇਕ ਡਰਾਮਾ ਤੂਤਾਂ ਵਾਲਾ ਖੂਹ ਖੇਡਿਆ ਗਿਆ।

—ਗੁਰਚਰਨ ਖੇਮੋਆਣਾ

## ਇਕਾਈ ਸੁਧਾਰ

ਇਕਾਈ ਸੁਧਾਰ ਵਲੋਂ ਪਿੰਡ ਭੈਣੀ-ਬੜਿੰਗਾ ਵਿਖੇ ਤਰਕਸ਼ੀਲ ਪਰੋਗਰਾਮ ਅਤੇ ਨਾਟਕਾਂ ਦਾ ਮੇਲਾ ਕਰਵਾਇਆ ਨਾਟਕਾਂ ਦੀਆਂ ਟੀਮਾਂ ਵਿਚ 'ਸਿਰਜਨਾ ਆਰਟ ਸੈਂਟਰ ਖੱਪਰਵਾਲੀ ਅਤੇ ਭਾਈ ਮੰਨਾ ਸਿੰਘ (ਗੁਰਸਰਨ ਸਿੰਘ) ਦੀਆਂ ਵਲੋਂ ਖੇਡੇ ਨਾਟਕਾਂ ਦਾ 4000 ਤੋਂ ਉਪਰ ਲੋਕਾਂ ਅਨੰਦ ਮਾਣਿਆ। ਤਰਕਸ਼ੀਲ ਸੁਸਾਇਟੀ ਦੇ ਸੂਬਾ ਪ੍ਰਧਾਨ ਸ੍ਰੀ ਰਾਜਿੰਦਰ ਭਦੌੜ ਵਲੋਂ ਲੋਕਾਂ ਨੂੰ ਸੁਸਾਇਟੀ ਬਾਰੇ ਅਤੇ ਵਿਗਿਆਨਿਕ ਸੋਚ ਬਾਰੇ ਦਸਿਆ।

**—ਕੁਲਦੀਪ ਪੁੜੈਣ**

## ਇਕਾਈ ਮਾਨਸਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਮਾਨਸਾ ਇਕਾਈ ਵਲੋਂ ਨੰਗਲ, ਮੰਡੀ ਖੁਰਦ ਤੇ ਮਾਨਸਾ ਵਿਖੇ ਤਰਕਸ਼ੀਲਤਾ ਦੇ ਪਾਸਾਰ ਲਈ ਪ੍ਰੋਗਰਾਮ ਕੀਤੇ ਗਏ। ਪਿੰਡ ਨੰਗਲ ਦੇ ਸਰਕਾਰੀ ਸਕੂਲ 'ਚ ਕੀਤੇ ਪ੍ਰਭਾਵਸ਼ਾਲੀ ਪ੍ਰੋਗਰਾਮ ਵਿਚ ਬਠਿੰਡਾ ਇਕਾਈ ਤੋਂ ਬਲਦੇਵ ਸਿੰਘ ਵਿਸ਼ੇਸ਼ ਰੂਪ 'ਚ ਪਹੁੰਚੇ। ਉਹਨਾਂ ਹੈਰਾਨ ਕਰਨ ਵਾਲੇ ਮੈਜਿਕ ਟ੍ਰਿਕ ਪੇਸ਼ ਕਰਦਿਆਂ ਜਾਦੂ ਦੀ ਅਸਲੀਅਤ ਦੱਸੀ। ਸਥਾਨਕ ਆਗੂਆਂ ਨਛੱਤਰ ਸਿੰਘ ਖਿਆਲਾ, ਦਲਵਿੰਦਰ ਸਿੰਘ ਤੇ ਗੁਰਦੀਪ ਸਿੰਘ ਨੇ ਤਰਕਸ਼ੀਲਤਾ ਬਾਰੇ ਆਪਣੇ ਵਿਚਾਰ ਰੱਖੇ ਤੇ ਸੁਸਾਇਟੀ ਦੀਆਂ ਸ਼ਰਤਾਂ ਤਹਿਤ ਪਿੰਡ ਦੀ ਅਖੌਤੀ ਦੇਵੀ ਨੂੰ ਆਪਣੀ ਸ਼ਕਤੀ ਸਿੱਧ ਕਰਨ ਦੀ ਖੁੱਲ੍ਹੀ ਚੁਣੌਤੀ ਦਿੱਤੀ। ਇਸ ਪ੍ਰੋਗਰਾਮ ਵਿਚ ਸਕੂਲ ਦੇ ਪ੍ਰਿੰਸੀਪਲ ਨੇ ਵੀ ਆਪਣੇ ਪ੍ਰਭਾਵਸ਼ਾਲੀ ਭਾਸ਼ਨ 'ਚ ਤਰਕਸ਼ੀਲ ਵਿਚਾਰਾਂ ਦੀ ਪ੍ਰੋੜਤਾ ਕੀਤੀ।

ਨਗਰ ਸੁਧਾਰ ਕਮੇਟੀ ਤੇ ਗ੍ਰਾਮ ਪੰਚਾਇਤ ਮੰਡੀ ਖੁਰਦ ਦੇ ਸੱਦੇ ਤੇ ਪਿਡ 'ਚ ਭਰਵਾਂ ਤਰਕਸ਼ੀਲ ਸਮਾਗਮ ਕੀਤਾ ਗਿਆ। ਤਰਕਸ਼ੀਲਾਂ ਦੇ ਮੈਜਿਕ ਸ਼ੋਅ ਤੋਂ ਇਲਾਵਾ ਹਾਸ਼ਮੀ ਨਾਟ ਘਰ ਮਾਨਸਾ ਵਲੋਂ ਨਾਟਕ 'ਨਵਾਂ ਜਨਮ' ਸਫਲਤਾ ਪੂਰਵਕ ਖੇਡਿਆ ਗਿਆ। ਤਰਕਸ਼ੀਲ ਆਗੂ ਨਾਜ਼ਮ ਸਿੰਘ ਦੇ ਭਰਵੇਂ ਸਹਿਯੋਗ ਸਦਕਾ ਇਹ ਪ੍ਰੋਗਰਾਮ ਯਾਦਗਾਰੀ ਪ੍ਰੋਗਰਾਮ ਹੋ ਨਿਬੜਿਆ। ਪਿੰਡ ਦੇ ਸਰਪੰਚ ਜਰਨੈਲ ਸਿੰਘ ਤੇ ਸਕੂਲ ਦੇ ਪ੍ਰਿੰਸੀਪਲ ਨੇ ਵੀ ਆਪਣੇ ਵਿਚਾਰ ਪ੍ਰਗਟ ਕੀਤੇ। ਮਾਨਸਾ ਵਿਚ ਵੀ ਸੁਸਾਇਟੀ ਵਲੋਂ ਉਸਾਰੂ ਸਭਿਆਚਾਰਕ ਸਮਾਗਮ ਕਰਵਾਇਆ ਗਿਆ। ਸੰਕਲਪ ਕਲਾ ਮੰਚ ਮਾਨਸਾ ਵਲੋਂ ਨਾਟਕ ਪੇਸ਼ ਕੀਤੇ ਗਏ। ਤਰਕਸ਼ੀਲ ਆਗੂਆਂ ਨੇ ਤਰਕਸ਼ੀਲਤਾ ਬਾਰੇ ਲੋਕਾਂ ਨੂੰ ਵਿਸਥਾਰ ਨਾਲ ਦਸਿਆ।

**—ਹਰਦੀਪ ਸਿੰਘ**

## ਰੋਪੜ ਇਕਾਈ

ਰੋਪੜ ਇਕਾਈ ਵਲੋਂ ਯੁਵਕ ਭਲਾਈ ਕਲੱਬ ਚਟੌਲੀ ਦੇ ਸੱਦੇ ਤੇ ਪਿੰਡ ਚਟੌਲੀ ਵਿਖੇ ਮੈਜਿਕ ਸ਼ੋਅ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ। ਜਿਸ ਵਿਚ ਤਰਕਸ਼ੀਲ ਆਗੂਆਂ ਅਜੀਤ ਪ੍ਰਦੇਸੀ, ਗੁਰਸੇਵਕ, ਇੰਦਰਪਾਲ ਤੇ ਦਲਜੀਤ ਸਿੰਘ ਨੇ ਜਾਦੂ-ਟੂਣਿਆਂ ਦੀ ਅਸਲੀਅਤ ਦਸਦਿਆਂ ਸੁਸਾਇਟੀ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਇਕਾਈ ਵਲੋਂ ਰੋਪੜ ਵਿਖੇ ਇਕ ਸਕੂਲਿੰਗ ਕੈਂਪ ਲਗਾਇਆ ਗਿਆ ਜਿਸਨੂੰ ਡਾ: ਧਰਮਵੀਰ ਗਾਂਧੀ ਨੇ ਸੰਬੋਧਨ ਕੀਤਾ। ਸਾਰੀ ਰਾਤ ਚੱਲੇ ਇਸ ਸਕੂਲਿੰਗ ਕੈਂਪ ਵਿਚ ਡਾ: ਗਾਂਧੀ ਨੇ ਮਿਰਗੀ ਰੋਗ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਉਹਨਾਂ ਮਿਰਗੀ ਸਬੰਧੀ ਪਾਈਆਂ ਜਾਂਦੀਆਂ ਅਨੇਕਾਂ ਗਲਤ ਧਾਰਨਾਵਾਂ ਨੂੰ ਸਪੱਸ਼ਟ ਕੀਤਾ। ਇਸ ਕੈਂਪ ਵਿਚ 40 ਤਰਕਸ਼ੀਲ ਮੈਂਬਰਾਂ ਨੇ ਸ਼ਮੂਲੀਅਤ ਕੀੜੀ।

**—ਵਿਜੇ ਕੁਮਾਰ**

## ਕਪੂਰਥਲੇ 'ਚ ਹਿਪਨੋਟਿਜ਼ਮ ਕੈਂਪ

21 ਸਤੰਬਰ ਨੂੰ ਕਪੂਰਥਲਾ ਇਕਾਈ ਵਲੋਂ ਰੇਲ ਕੋਚ ਫੈਕਟਰੀ ਵਿਖੇ ਹਿਪਨੋਟਿਜ਼ਮ ਸਬੰਧੀ ਇਕ ਕੈਂਪ ਲਗਾਇਆ ਗਿਆ ਜਿਸ ਵਿਚ ਬਲਵਿੰਦਰ ਬਰਨਾਲਾ ਤੇ ਕ੍ਰਿਸ਼ਨ ਬਰਗਾੜੀ ਨੇ ਵਿਸ਼ੇਸ਼ ਰੂਪ 'ਚ ਸ਼ਿਰਕਤ ਕੀਤੀ। ਬਲਵਿੰਦਰ ਨੇ ਮਨੋ ਰੋਗਾਂ ਬਾਰੇ ਭਰਪੂਰ ਜਾਣਕਾਰੀ ਦਿੱਤੀ ਜਦਕਿ ਕ੍ਰਿਸ਼ਨ ਬਰਗਾੜੀ ਨੇ ਹਿਪਨੋਜਿਮ ਬਾਰੇ ਦਿਲਚਸਪ ਤਜਰਬੇ ਕਰਕੇ ਵਿਖਾਏ ਪ੍ਰੋਗਰਾਮ ਸਫਲ ਰਿਹਾ।

**—ਜਸਪਾਲ ਸਿੰਘ**

## ਤਿੰਨ ਇਕਾਈਆਂ ਵਲੋਂ ਛਪਾਰ ਮੇਲੇ ਤੇ ਪ੍ਰੋਗਰਾਮ

ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਤਿੰਨਾ ਇਕਾਈਆਂ ਇਕਾਈ ਸੁਧਾਰ, ਇਕਾਈ ਲੁਧਿਆਣਾ ਅਤੇ ਇਕਾਈ ਜੋਧਾਂ ਵਲੋਂ ਛਪਾਰ ਦੇ ਮੇਲੇ ਉਪਰ ਸਾਂਝਾ ਤਰਕਸ਼ੀਲ ਪਰੋਗਰਾਮ ਦਿੱਤਾ ਜੋ ਦੋ ਦਿਨ ਚਲਦਾ ਰਿਹਾ। ਇਸ ਮੇਲੇ ਵਿਚ ਤਰਕਸ਼ੀਲ ਪ੍ਰਦਰਸ਼ਨੀ ਤੋਂ ਇਲਾਵਾ, ਮੈਜਿਕ ਸ਼ੋਅ, ਡਰਾਮੇਂ, ਪੁਸਤਕ ਪ੍ਰਦਰਸ਼ਨੀ ਆਦਿ ਪ੍ਰੋਗਰਾਮ ਦਿਤੇ ਗਏ। ਇਸ ਮੇਲੇ ਵਿਚ ਕੁਲਦੀਪ ਪੁੜੈਣ, ਸੁਖਵਿੰਦਰ ਲੀਲ੍ਹ, ਮਾਸਟਰ ਹਰੀਸ਼, ਦਵਿੰਦਰ ਸਿੰਘ ਗੁਜਰਵਾਲ, ਜਸਵੰਤ ਜ਼ੀਰਖ, ਅਵਤਾਰ ਸਿੰਘ, ਸਰਦਾਰਨੀ ਅਤੇ ਸ: ਹਰਭਜਨ ਸਿੰਘ ਮਾਸਟਰ, ਸਖਜੀਤ ਅਲਕੜਾ, ਡਾ: ਮਨਵੀਰ ਸਿੰਘ ਅਤੇ ਡਾ: ਪ੍ਰਦੀਪ ਸਿੰਘ ਆਦਿ ਸਭ ਨੇ ਅਹਿਮ ਭੂਮਿਕਾ ਨਿਭਾਈ।



## ਬਲਾਕ ਇਕਾਈ ਸ਼ਾਹਕੋਟ ਵਲੋਂ ਹੋਣ ਵਾਲਾ ਤਰਕਸ਼ੀਲ ਮੇਲਾ

ਬਲਾਕ ਇਕਾਈ ਸ਼ਾਹਕੋਟ ਵਲੋਂ 25 ਦਸੰਬਰ '94 ਨੂੰ ਸ਼ਾਹਕੋਟ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਜਾ ਰਿਹਾ ਹੈ ਜਿਸ ਵਿਚ ਤਰਕਸ਼ੀਲ ਅਤੇ ਅਗਾਂਹਵਧੂ ਨਾਟਕਾਂ ਦੀ ਭਾਈ ਮੰਨਾ ਸਿੰਘ ਦੀ ਟੀਮ ਅਤੇ ਹੋਰ ਨਾਟਕ ਮੰਡਲੀਆਂ ਪੁਜ ਰਹੀਆਂ ਹਨ। ਚਾਰਟ ਤੇ ਪੁਸਤਕ ਪ੍ਰਦਰਸ਼ਨੀ ਵੀ ਲਾਈ ਜਾਏਗੀ।

**—ਬਿੱਟੂ ਰੂਪੇਵਾਲੀ**

## ਕਿਰਤੀ ਕਿਸਾਨ ਯੂਨੀਅਨ ਵਲੋਂ ਤਰਕਸ਼ੀਲ ਪ੍ਰੋਗਰਾਮ

ਕਿਰਤੀ ਕਿਸਾਨ ਯੂਨੀਅਨ ਦੀ ਅਗਵਾਈ ਵਿਚ ਤਹਿਸੀਲ ਅਜਨਾਲਾ ਦੇ ਪਿੰਡਾਂ ਮਹਿਲਾਂਵਾਲਾ, ਅਦਲੀਵਾਲਾ, ਚੱਕ ਮਿਸ਼ਰੀ ਖਾਂ, ਮੰਦਰਾਂਵਾਲਾ ਆਦਿ ਵਿਖੇ ਲੋਕਾਂ ਵਿਚੋਂ ਵਹਿਮ-ਭਰਮ ਦੂਰ ਕਰਨ ਲਈ ਜਾਦੂ ਦੇ ਸ਼ੋਅ ਕਰਵਾਏ ਗਏ। ਤਰਕਸ਼ੀਲ ਜਾਦੂਗਰ ਹਰਦੀਪ ਅਤੇ ਭੰਬੀਰੀ ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ 23 ਸ਼ਰਤਾਂ ਬਾਰੇ ਚਾਨਣਾ ਪਾਉਣ ਦੇ ਨਾਲ ਨਾਲ, ਹਵਾ ਵਿਚੋਂ ਭਭੂਤੀ ਪੈਦਾ ਕਰਨੀ, ਲੈਚੀਆਂ ਦਾ ਪ੍ਰਸ਼ਾਦ ਅਤੇ ਹੋਰ ਜਾਦੂ ਦੇ ਟਰਿਕ ਵਿਖਾਏ। ਹੰਸਾ ਸਿੰਘ ਦੀ ਟੀਮ ਵਲੋਂ ਨਾਟਕ ਸਿਉਂਕ, ਇਨਕਲਾਬ, ਇਹ ਲਹੂ ਕਿਸਦਾ ਹੈ ਆਦਿ ਖੇਡੇ ਗਏ। ਇਹ ਪ੍ਰੋਗਰਾਮਾਂ ਨੂੰ ਕਰਵਾਉਣ ਲਈ ਕਾਮਰੇਡ ਜਗਤਾਰ ਸਿੰਘ ਪ੍ਰਧਾਨ ਕਿਰਤੀ ਕਿਸਾਨ ਯੂਨੀਅਨ ਇਲਾਕਾ ਅਜਨਾਲਾ ਵਲੋਂ ਅਹਿਮ ਭੂਮਿਕਾ ਨਿਭਾਈ ਗਈ।

---

**ਜੱਗ ਬੀਤੀ**

# ਪਾਠ ਨਾ ਸਹੀ ਸੱਪ ਹੀ ਸਹੀ

ਇੱਕੀਵੀਂ ਸਦੀ ਵਿਚ ਪ੍ਰਵੇਸ਼ ਕਰਨ ਦੀਆਂ ਗੱਲਾਂ ਕਰਨ ਵਾਲੇ ਲੋਕਾਂ ਦੀ ਸੋਚ ਅੰਧ-ਵਿਸ਼ਵਾਸਾਂ 'ਚ ਕਿਵੇਂ ਗ੍ਰਸੀ ਹੋਈ ਹੈ। ਇਸਦੇ ਝਲਕਾਰੇ ਅਕਸਰ ਹੀ ਵੇਖਣ ਨੂੰ ਮਿਲ ਜਾਂਦੇ ਹਨ। ਕਿਸੇ ਅਤਿ ਸਾਧਾਰਨ ਘਟਨਾ ਨੂੰ ਰਹੱਸਮਈ ਬਣਾ ਕੇ ਪੇਸ਼ ਕਰ ਦਿੱਤਾ ਜਾਂਦਾ ਹੈ ਅਜਿਹੀ ਘਟਨਾ ਪਿਛਲੇ ਦਿਨੀਂ ਪਿੰਡ ਬੱਲੂਆਣਾ (ਬਠਿੰਡਾ) ਦੇ ਬਾਬੇ ਬਾਲੇ ਦੇ ਨਾਂ ਬਣੇ ਡੇਰੇ ਵਿਚ ਵਾਪਰੀ। ਜਦੋਂ ਸਵੇਰੇ ਪੰਜ ਵਜੇ ਗੁਰੂ ਗਰੰਥ ਸਾਹਿਬ ਦੀ ਬੀੜ ਵਾਲੇ ਕਮਰੇ ਵਿਚ ਡੇਰੇ ਦੇ ਮਹੰਤ ਨੇ ਇਕ ਸੱਪ ਵੇਖਿਆ। ਉਸ ਨੂੰ ਗੁਰਬਾਣੀ ਦਾ ਪਾਠ ਭੁੱਲ ਗਿਆ ਤੇ ਦਿਮਾਗ ਵਿਚ ਇਕ ਸ਼ਰਾਰਤ ਸੁੱਝੀ। ਉਸਨੇ ਮਾਈਕ ਤੇ ਬੋਲਣਾ ਸ਼ੁਰੂ ਕੀਤਾ, 'ਪਿਆਰੀ ਸਾਧ ਸੰਗਤ ਜੀ, ਡੇਰੇ ਵਿਚ ਮਹਾਰਾਜ ਸਾਹਿਬ ਦੀ ਸਵਾਰੀ ਹੇਠ ਨਾਗ ਦੇਵਤਾ ਪ੍ਰਗਟ ਹੋਇਆ ਹੈ। ਸੰਗਤਾਂ ਦਰਸ਼ਨ ਕਰਨ ਲਈ ਆਉਣ ਤੇ ਜੀਵਨ ਸਫਲ ਬਨਾਉਣਾ।

ਫਿਰ ਕੀ ਸੀ, ਸਵੇਰੇ-ਸਵੇਰੇ ਨਿਰਣੇ ਕਾਲਜੇ ਹੀ ਲੋਕ ਨਾਗ ਦੇਵਤਾ ਦੇ ਦਰਸ਼ਨਾਂ ਨੂੰ ਉਮੜ ਪਏ। ਲੋਕ ਸੱਪ ਨੂੰ ਹੀ 'ਬਾਬਾ' ਆਖਣ ਲੱਗ ਪਏ। ਉਹ ਜੁੱਤੀਆਂ ਤੇ ਨੰਗੇ ਸਿਰ ਦੀ ਪ੍ਰਵਾਹ ਕੀਤੇ ਬਿਨਾਂ ਸੱਪ ਨੂੰ ਦੁੱਧ ਤੇ ਮਾਇਆ ਭੇਂਟ ਕਰਨ ਲੱਗੇ। ਮਹੰਤ ਨੇ ਗਿੱਦੜਬਾਹੇ ਤੋਂ ਇਕ ਪੱਤਰਕਾਰ ਨੂੰ ਬੁਲਾ ਕੇ ਸੱਪ ਦੀ ਫੋਟੋ ਖਿਚਵਾਈ ਤੇ ਇਸਨੂੰ ਨਾਗ 'ਦੇਵਤਾ' ਬਨਾਉਣ ਲਈ ਮਨਘੜਤ ਚਮਤਕਾਰੀ ਕਹਾਣੀ ਸੁਣਾਈ। ਪਤਾ ਲੱਗਣ ਤੇ ਚੁੱਘੇ ਕਲਾਂ ਤੋਂ ਕੁੱਝ ਤਰਕਸ਼ੀਲ ਮੈਂਬਰ ਘਟਣਾ ਵਾਲੀ ਥਾਂ ਤੇ ਗਏ; ਪੜਤਾਲ ਉਪਰੰਤ ਉਹਨਾਂ ਨੇ ਉੱਥੇ 200—250 ਦੇ ਲਗਭਗ ਇਕੱਤਰ ਲੋਕਾਂ ਨੂੰ ਇਸ ਸਾਜ਼ਿਸ਼ ਦੀ ਅਸਲੀਅਤ ਦੱਸੀ ਤੇ ਸੱਪ ਦੇ ਡੰਗ ਤੋਂ ਬਚਣ ਲਈ ਆਖਿਆ। ਤਰਕਸ਼ੀਲਾਂ ਨੇ ਇਹ ਵੀ ਸਪੱਸ਼ਟ ਕੀਤਾ ਕਿ ਇਹ ਆਮ ਸੱਪ ਹੈ। ਇਕੱਠ ਵਿਚ ਹਾਜ਼ਰ ਕੁੱਝ ਨੌਜਵਾਨ ਤੇ ਸਿਆਣੇ ਬਜ਼ੁਰਗ ਤਾਂ ਸਹਿਮਤ ਸਨ ਪਰ ਬਹੁਤੇ ਲੋਕ ਦੁਚਿਤੀ ਵਿਚ ਸਨ ਤੇ ਨਾਗ ਦੇਵਤੇ ਦੇ 'ਜਾਦੂ' ਹੇਠ ਸਨ। ਇਕੱਤਰ ਹੋ ਰਹੇ ਚੜ੍ਹਾਵੇ ਤੇ ਖੁਸ਼ ਹੁੰਦਿਆਂ ਮਹੰਤ ਤੇ ਉਸਦੇ ਸਹਿਯੋਗੀਆਂ ਵੱਲੋਂ ਲੋਕਾਂ ਨੂੰ ਜਚਾਇਆ ਜਾ ਰਿਹਾ ਸੀ ਕਿ ਬਾਬਾ ਬਾਲਾ ਹੀ ਸੱਪ ਬਣਕੇ ਆਇਆ ਹੈ।

ਘਟਨਾ 'ਦੇਵਤੇ' ਦੇ ਸੱਪ ਬਣਨ ਦੀ ਨਹੀਂ ਸੀ ਸਗੋਂ ਸੱਪ ਰਾਹੀਂ ਲੋਕਾਂ ਤੋਂ ਮਾਇਆ ਬਟੋਰਨ ਦੀ ਸੀ।

**—ਰਾਮ ਸਿੰਘ ਨਿਰਮਾਣ (ਚੁੱਘੇ ਕਲਾਂ)**

# ਕੀੜੀਆਂ ਦੇ ਕਾਰਨਾਮੇ

ਕੀ ਤੁਸੀਂ ਜਾਣਦੇ ਹੋ ਕਿ ਕੀੜੀਆਂ ਵੀ ਖੇਤੀ ਕਰਦੀਆਂ ਹਨ ਅਤੇ ਪਸ਼ੂ ਰੱਖਦੀਆਂ ਹਨ ? ਜੀ ਹਾਂ ਕੀੜੀਆਂ ਅਜਿਹੇ ਕਿੱਤੇ ਵੀ ਕਰਦੀਆਂ ਹਨ। ਖੇਤੀ ਕਰਨ ਵਾਲੀਆਂ ਕੀੜੀਆਂ ਦੱਖਣੀ ਅਮਰੀਕਾ ਵਿਚ ਮਿਲਦੀਆਂ ਹਨ ਜੋ ਖੁੰਬਾਂ ਦੀ ਖੇਤੀ ਕਰਦੀਆਂ ਹਨ। ਇਹ ਕੀੜੀਆਂ ਆਪਣੇ ਟਿਕਾਣੇ ਤੇ ਕਾਫੀ ਮਾਤਰਾ ਵਿਚ ਦਰੱਖਤਾਂ ਦੇ ਪੱਤੇ ਆਦਿ ਢੋਅ ਲੈਂਦੀਆਂ ਹਨ। ਫਿਰ ਇਹਨਾਂ ਨੂੰ ਉਹ ਚਿੱਥ ਚਿੱਥ ਕੇ ਆਪਣੀਆਂ ਖੁੱਡਾਂ ਦੇ ਖਾਨਿਆਂ ਵਿਚ ਖਿਲਾਰ ਦਿੰਦੀਆਂ ਹਨ। ਇਹ ਚਿੱਥੇ ਹੋਏ ਪੱਤਿਆਂ ਦੇ ਟੁਕੜੇ ਕੰਪੋਸਟ ਖਾਦ ਦਾ ਕੰਮ ਕਰਦੇ ਹਨ। ਕੁਝ ਸਮੇਂ ਬਾਅਦ ਇਸ ਖਾਦ ਉਪਰ ਉੱਲੀ ਅਤੇ ਖੁੰਬਾਂ ਉਗ ਆਉਂਦੀਆਂ ਹਨ ਜਿਨ੍ਹਾਂ ਨੂੰ ਇਹ ਕੀੜੀਆਂ ਬੜੇ ਸ਼ੌਂਕ ਨਾਲ ਖਾਂਦੀਆਂ ਹਨ।

ਜਿਥੋਂ ਤੱਕ ਕੀੜੀਆਂ ਦੁਆਰਾ 'ਪਸ਼ੂ' ਪਾਲਣ ਦੇ ਕੰਮ ਦਾ ਸਵਾਲ ਹੈ ਇਹ ਤਾਂ ਆਪਣੀਆਂ ਦੇਸੀ ਕੀੜੀਆਂ ਵੀ ਕਰਦੀਆਂ ਹਨ। ਆਪਣੇ ਦਰੱਖ਼ਤਾਂ ਉਪਰ 'ਐਫਿਡ' ਨਾਮ ਦੇ ਕੀਟ ਹੁੰਦੇ ਹਨ ਜਿਨ੍ਹਾਂ ਨੂੰ ਕੀੜੀਆਂ ਦੀਆਂ ਗਾਵਾਂ ਕਿਹਾ ਜਾ ਸਕਦਾ ਹੈ। ਕੁਝ ਵੱਡੇ ਅਕਾਰ ਦੀਆਂ ਕੀੜੀਆਂ ਜਿਨ੍ਹਾਂ ਨੂੰ ਅਸੀਂ ਕੀੜੇ ਕਹਿੰਦੇ ਹਾਂ ਇਹਨਾਂ 'ਐਫਿਡਾਂ' ਨੂੰ ਆਪਣੀਆਂ ਟੋਹ ਸਿੰਗੀਆਂ ਨਾਲ ਮਾਰਦੇ ਹਨ ਤਾਂ ਇਹਨਾਂ ਵਿਚੋਂ 'ਦੁੱਧ' ਦੇ ਰੂਪ ਵਿਚ ਇਕ ਰਸ ਨਿਕਲਦਾ ਹੈ ਜਿਸਨੂੰ ਕੀੜੇ ਚਟਮ ਕਰ ਜਾਂਦੇ ਹਨ। ਵੈਸੇ ਕੀੜੇ ਪਾਲਤੂ ਪਸ਼ੂ ਰੱਖਣ ਵਾਂਗ ਹੀ ਆਪਣੀਆਂ ਇਹਨਾਂ ਗਾਵਾਂ ਦੀ ਰੱਖਿਆ ਕਰਦੇ ਹਨ ਅਤੇ ਉਹਨਾਂ ਦੀ ਖਾਣ ਪੀਣ ਵਿਚ ਮਦਦ ਕਰਦੇ ਹਨ।

ਕੀੜੀਆਂ ਮਨੁੱਖ ਤੋਂ ਕਈ ਗੱਲਾਂ ਵਿਚ ਅੱਗੇ ਵੀ ਹਨ। ਕੀੜੀਆਂ ਜਿੰਨੀ ਭਾਰ ਚੁੱਕਣ ਦੀ ਤਾਕਤ ਮਨੁੱਖ ਵਿਚ ਨਹੀਂ ਹੁੰਦੀ। ਇਕ ਕੀੜੀ ਆਪਣੇ ਭਾਰ ਤੋਂ 50 ਗੁਣਾਂ ਵੱਧ ਵਜ਼ਨ ਚੁੱਕ ਕੇ ਲੈ ਜਾਂਦੀ ਹੈ ਪਰ ਕੀ 60 ਕਿਲੋ ਭਾਰ ਵਾਲਾ ਆਦਮੀ ਆਪਣੇ ਤੋਂ 50 ਗੁਣਾਂ ਵਜ਼ਨ ਬਾਕੀ 30 ਕੁਇੰਟਲ ਭਾਰ ਚੁੱਕ ਕੇ ਲਿਜਾ ਸਕਦਾ ਹੈ।

ਕੀੜੀਆਂ ਦੀ ਸੁੰਘਣ ਸ਼ਕਤੀ ਵੀ ਸਾਡੇ ਤੋਂ ਸੈਂਕੜੇ ਗੁਣਾਂ ਵੱਧ ਹੁੰਦੀ ਹੈ। ਕੀੜੀਆਂ ਨੂੰ ਭੋਜਨ ਦਾ ਪਤਾ ਆਪਣੀ ਸੁੰਘਣ ਸ਼ਕਤੀ ਨਾਲ ਹੀ ਚੱਲਦਾ ਹੈ। ਤੁਰਨ ਸਮੇਂ ਵੀ ਕੀੜੀਆਂ ਆਪਣੀ ਇਕ ਖਾਸ ਸੁਗੰਧ ਜ਼ਮੀਨ ਤੇ ਛੱਡਦੀਆਂ ਜਾਂਦੀਆਂ ਹਨ ਜਿਸ ਉਪਰ ਬਾਕੀ ਕੀੜੀਆਂ ਇਕ ਦੂਜੀ ਦੇ ਮਗਰ ਤੁਰੀਆਂ ਆਉਂਦੀਆਂ ਹਨ। ਇਸੇ ਕਰਕੇ ਜੇ ਅਸੀਂ ਕੀੜੀਆਂ ਦੀ ਲਾਈਨ ਦੇ ਰਸਤੇ ਵਿਚ ਆਪਣੀ ਉਂਗਲ ਘਸਾ ਦੇਈਏ ਤਾਂ ਉਥੇ ਕੀੜੀਆਂ ਦਾ ਇਕੱਠ ਹੋ ਜਾਂਦਾ ਹੈ। ਅਸਲ ਵਿਚ ਉਂਗਲ ਘਸਾ ਦੇਣ ਨਾਲ ਭੰਬਲ ਭੂਸੇ ਵਿਚ ਪੈ ਜਾਂਦੀਆਂ ਕਿਉਂਕਿ ਰਸਤੇ ਦੀ ਸੁਗੰਧੀ ਟੁੱਟ ਜਾਂਦੀ ਹੈ। ਵੈਸੇ ਕੁਝ ਸਮੇਂ ਬਾਅਦ ਉਹ ਫਿਰ ਆਪਣੀ ਟੁੱਟੀ ਲਾਈਨ ਫਿਰ ਜੋੜ ਲੈਂਦੀਆਂ ਹਨ।

ਅਤੇ ਕੀੜੀਆਂ ਦਾ ਅਨੁਸ਼ਾਸ਼ਨ, ਮਿਹਨਤ ਅਤੇ ਆਪਣੇ ਕੰਮ ਦੀ ਜ਼ਿੰਮੇਂਵਾਰੀ ਨਿਭਾਉਣ ਦਾ ਢੰਗ ਤਾਂ ਮਨੁੱਖੀ ਸਮਾਜਿਕ ਜੀਵਨ ਅੱਗੇ ਬਹੁਤ ਵੱਡਾ ਆਦਰਸ਼ ਹੈ, ਜਿਸ ਸਬੰਧੀ ਲੱਖ ਕੋਸ਼ਿਸ਼ਾਂ ਕਰਨ ਦੇ ਬਾਵਜੂਦ ਵੀ ਅਜੇ ਮਨੁੱਖ ਇਸ ਤੋਂ ਕੋਹਾਂ ਦੂਰ ਹੈ।

—ਰਾਜਪਾਲ ਸਿੰਘ

## ਈਰਾਨ ਦੇ ਇਕ ਮਕਬਰੇ 'ਚ ਧਮਾਕਾ

26 ਜੂਨ ਨਵਾਂ ਜ਼ਮਾਨਾ : ਨਿਕੋਸੀਆ ਉਤਰੀ ਈਰਾਨ ਦੇ ਮਸ਼ਹਾਦ ਸ਼ਹਿਰ 'ਚ ਸਥਿਤ ਇਕ ਮਕਬਰੇ 'ਚ ਹੋਏ ਬੰਬ ਧਮਾਕੇ ਵਿਚ 60 ਤੋਂ ਵੱਧ ਮੁਸਲਿਮ ਸ਼ਰਧਾਲੂ ਜਾਂ ਤਾਂ ਮਾਰੇ ਗਏ ਜਾਂ ਗੰਭੀਰ ਰੂਪ ਵਿਚ ਜ਼ਖਮੀ ਹੋਏ। ਈਰਾਨੀ ਸ਼ਰਧਾਲੂ ਇਸਲਾਮ ਮਾਤਮ ਦਿਵਸ ਮਨਾਉਣ ਲਈ ਸ਼ੀਆ ਮੁਸਲਮਾਨਾਂ ਦੇ ਇਕ ਸੰਤ ਇਮਾਮ ਰੇਜ਼ਾ ਦੇ ਮਕਬਰੇ ਵਿਚ ਨਮਾਜ਼ ਅਦਾ ਕਰਨ ਲਈ ਇਕੱਠੇ ਹੋਏ ਸਨ। ਇਹ ਦਿਨ ਇਸਲਾਮ ਦੇ ਬਾਨੀ ਪੈਗੰਬਰ ਮੁਹੰਮਦ ਦੇ ਪੋਤਰੇ ਹੁਸੈਨ ਦੀ 7ਵੀਂ ਸਦੀ ਵਿਚ ਦਿੱਤੀ ਸ਼ਹਾਦਤ ਦੀ ਯਾਦ ਤਾਜ਼ਾ ਕਰਨ ਲਈ ਮਨਾਇਆ ਜਾਂਦਾ ਹੈ।

ਇਹਨਾਂ ਦੀ ਏਜੰਸੀ ਅਨੁਸਾਰ ਇਹ ਪਤਾ ਨਹੀਂ ਲਗਿਆ ਕਿ ਧਮਾਕੇ ਸਮੇਂ ਮਕਬਰੇ ਵਿਚ ਕਿੰਨੇ ਆਦਮੀ ਸਨ।





# ਜ਼ਮੀਰ ਦੀ ਆਜ਼ਾਦੀ

—ਅਵਤਾਰ ਗੋਂਦਾਰਾ

ਸਾਡੇ ਸੰਵਿਧਾਨ ਦਾ ਆਰਟੀਕਲ 25 ਜ਼ਮੀਰ ਦੀ ਆਜ਼ਾਦੀ ਦੀ ਘੋਸ਼ਣਾ ਕਰਦਾ ਹੈ। ਇਸ ਤਹਿਤ ਧਰਮ ਆਧਾਰਤ ਵਿਤਕਰੇ ਨੂੰ ਗੈਰ ਕਾਨੂੰਨੀ ਗਰਦਾਨਿਆਂ ਗਿਆ ਹੈ। ਹਰ ਸ਼ਹਿਰੀ ਕਿਸੇ ਵੀ ਧਰਮ ਨੂੰ ਮੰਨਣ ਦੇ ਹੱਕ ਦਾ ਇਸਤੇਮਾਲ ਕਰ ਸਕਦਾ ਹੈ। ਪਰ ਗੈਰ-ਧਾਰਮਿਕ ਬੰਦਿਆਂ ਬਾਰੇ ਸੰਵਿਧਾਨ ਚੁੱਪ ਹੈ; ਬੰਦੇ ਜੋ ਵਿਗਿਆਨਕ ਵਿਚਾਰਧਾਰਾ ਵਾਲੇ ਅਤੇ ਮਨੁੱਖ ਹਿਤੈਸ਼ੀ ਹੁੰਦੇ ਹਨ। ਉਹਨਾਂ ਦੇ ਵਿਆਹਾਂ ਦੀਆਂ ਰਸਮਾਂ ਦੀ ਪ੍ਰਵਾਨਗੀ, ਵਰਾਸਤੀ ਹੱਕਾਂ ਆਦਿ ਝਗੜਿਆਂ ਨੂੰ ਨਿਬੇੜਣ ਦਾ ਕੋਈ ਉਪਬੰਧ ਨਹੀਂ ਹੈ। ਇਸ ਲਈ ਉਹ ਜਨਮ ਤੋਂ ਹੀ, ਬਿਨਾਂ ਚੋਣ ਦੇ, ਹਿੰਦੂ, ਮੁਸਲਮਾਨ ਜਾਂ ਇਸਾਈ ਧਰਮਾਂ ਅਨੁਸਾਰ ਬਣੇ ਕਾਨੂੰਨਾਂ, ਨਿਯਮਾਂ ਅਤੇ ਸੰਸਕਾਰਾਂ ਦੇ ਪਰਛਾਵੇਂ ਹੇਠ ਆ ਜਾਂਦੇ ਹਨ। ਕੀ ਜ਼ਮੀਰ ਦੀ ਆਜ਼ਾਦੀ ਇਉਂ ਸੁਰੱਖਿਅਤ ਰਹਿ ਜਾਂਦੀ ਹੈ ? ਬਿਲਕੁਲ ਨਹੀਂ। ਜ਼ਮੀਰ ਦੀ ਆਜ਼ਾਦੀ ਕਿਸੇ ਇਕ ਧਰਮ ਨੂੰ ਮੰਨਣ ਵਿਚ ਹੀ ਨਹੀਂ ਬਲਕਿ ਕਿਸੇ ਵੀ ਧਰਮ ਬਿਨਾਂ ਜਿਊਣ ਵਿਚ ਵੀ ਪਾਈ ਜਾਂਦੀ ਹੈ। ਇਸ ਬਾਰੇ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਗੈਰ-ਧਾਰਮਿਕ ਅਤੇ ਵਿਗਿਆਨਕ ਸੋਚ ਵਾਲੇ ਵਿਅਕਤੀਆਂ ਦੀ ਵੀ ਜਮੀਰ ਹੁੰਦੀ ਹੈ। ਅਸਲ ਵਿਚ ਜ਼ਮੀਰ ਦੀ ਆਜ਼ਾਦੀ ਦੇ ਸੰਕਲਪ ਦੀ ਸੋਝੀ ਆਉਣ ਤੋਂ ਪਹਿਲਾਂ ਹੀ ਵਿਅਕਤੀ ਦੀ ਨਿਰਣੇਈ ਸ਼ਕਤੀ ਨੂੰ ਗ੍ਰਹਿਣ ਲੱਗ ਜਾਂਦਾ ਹੈ। ਜਨਮ ਤੋਂ ਹੀ ਬੱਚਾ ਆਪਣੀ ਚੋਣ ਤੋਂ ਬਿਨਾਂ ਹੀ ਸਿੱਖ, ਮੁਸਲਮਾਨ ਜਾਂ ਇਸਾਈਆਂ ਦਾ ਮੁੰਡਾ ਬਣ ਜਾਂਦਾ ਹੈ, ਉਸ ਦੇ ਨਾਂ ਦੇ ਅਗੇਤਰ, ਪਿਛੇਤਰ ਉਸ ਨੂੰ ਦੂਸਰੇ ਧਰਮੀਆਂ ਨਾਲੋਂ ਸਦਾ ਲਈ ਨਿਖੇੜ ਦਿੰਦੇ ਹਨ। ਅਜਿਹੇ ਧਾਰਮਕ ਪਛਾਣ ਚਿੰਨ੍ਹ ਸੰਕਟ ਦੇ ਪਲਾਂ ਵਿਚ ਆਪਣਾ ਫਿਰਕੂ ਰੰਗ ਦਿਖਾਉਂਦੇ ਹਨ। ਇਕੱਠੇ ਖੇਡਦੇ ਰਹੇ ਵਿਅਕਤੀ ਪਲਾਂ ਵਿਚ ਹੀ ਇਕ ਦੂਜੇ ਦੀ ਜਾਨ ਦਾ ਖੌ ਬਣ ਜਾਂਦੇ ਹਨ। ਇਹ ਗੱਲ ਸਦੀਆਂ ਤੋਂ ਦੁਹਰਾਈ ਜਾ ਰਹੀ ਹੈ ਅਤੇ ਜਾਰੀ ਹੈ। ਜ਼ਮੀਰ ਦੀ ਆਜ਼ਾਦੀ ਦੇ ਹੱਕ ਨੂੰ ਸਮਝਦਿਆਂ ਕੁਝ ਧਾਰਮਕ ਵਿਅਕਤੀਆਂ ਨੇ ਪਰੰਪਰਾ ਨਾਲੋਂ ਵੱਖਰੀਆਂ ਗੱਲਾਂ ਵੀ ਕੀਤੀਆਂ ਹਨ ਅਤੇ ਆਪਣੇ ਜੱਦੀ ਪੁਸ਼ਤੀ ਧਰਮ ਅਤੇ ਸੰਸਕਾਰਾਂ ਨੂੰ ਤਿਲਾਂਜਲੀ ਦੇ ਕੇ ਆਪਣੀ ਚੋਣ ਮੁਤਾਬਕ ਹੋਰ ਵਿਸ਼ਵਾਸਾਂ ਨੂੰ ਪਹਿਲ ਦਿੱਤੀ ਹੈ ਸਿੱਖਾਂ ਦੇ ਪਹਿਲੇ ਗੁਰੂ ਨਾਨਕ ਦੇਵ ਨੂੰ ਹੀ ਲਵੋ : ਉਹਨਾਂ ਨੇ ਪਿਤਾ ਪੁਰਖੀ ਧਰਮ ਨੂੰ ਨਹੀਂ ਅਪਣਾਇਆ। ਗੁਰੂ ਗੋਬਿੰਦ ਸਿੰਘ ਦਾ ਦਰਬਾਰੀ ਕਵੀ ਨੰਦ ਲਾਲ ਹੋਇਆ, ਜਦੋਂ ਬਾਰ੍ਹਾਂ ਵਰ੍ਹਿਆਂ ਦਾ ਹੋਇਆ ਤਾਂ ਉਸਦੇ ਮਾਪਿਆਂ ਨੇ ਕੁਲ ਰੀਤੀ ਅਨੁਸਾਰ ਗੁਰੂਕੁਲ ਤੋਂ ਵੈਸ਼ਨਵ ਧਰਮ ਦੀ ਸਿੱਖਿਆ ਲੈ ਕੇ ਕੰਠੀ ਬੰਨਣ ਦੀ ਰਸਮ ਕਰਾਉਣੀ ਚਾਹੀ ! ਵਿਚਾਰਸ਼ੀਲ ਨੰਦ ਲਾਲ ਨੇ ਇਨਕਾਰ ਕੀਤਾ ਤੇ ਕਿਹਾ ਕਿ ਮੈਂ ਆਪਣੀ ਤਸੱਲੀ ਕੀਤੇ ਬਿਨਾਂ ਕੋਈ ਧਰਮ ਨਹੀਂ ਅਪਨਾਵਾਂਗਾ। ਉਹ ਬਾਅਦ ਵਿਚ ਸਿੱਖ ਬਣਿਆ। ਇਹੀ ਗੱਲ ਆਰੀਆ ਸਮਾਜੀ ਸੁਆਮੀ ਦਇਆ ਨੰਦ ਨਾਲ ਵਾਪਰੀ। ਬਾਰ੍ਹਾਂ ਸਾਲ ਦੀ ਉਮਰ ਵਿਚ ਇਨ੍ਹਾਂ ਦੇ ਪਿਤਾ ਨੇ ਦਇਆ ਨੰਦ ਦੀ ਇੱਛਾ ਦੇ ਉਲਟ ਸ਼ਿਵਰਾਤਰੀ ਦਾ ਵਰਤ ਰਖਵਾ ਦਿੱਤਾ। ਮੰਦਰ ਵਿਚ ਪੁਜਾਰੀ ਅਤੇ ਵਰਤ ਰੱਖਣ ਵਾਲੇ ਸੌਂ ਗਏ। ਦਇਆ ਨੰਦ ਨਾ ਸੁੱਤੇ, ਕਿਉਂਕਿ ਉਹਨਾਂ ਨੂੰ ਦਸਿਆ ਗਿਆ ਸੀ ਕਿ ਸੌਣ ਨਾਲ ਫਲ ਨਹੀਂ ਮਿਲਦਾ। ਰਾਤ ਗਏ, ਦਇਆ ਨੰਦ ਨੇ ਦੇਖਿਆ ਕਿ ਸ਼ਿਵ ਦੀ ਮੂਰਤੀ ਉਪਰ ਚੂਹੀ ਚੜ੍ਹੀ ਫਿਰਦੀ ਹੈ, ਉਸ ਨੇ ਪਿਤਾ ਨੂੰ ਜਗਾਇਆ ਅਤੇ ਸੁਆਲ ਕੀਤਾ ਕਿ ਸ਼ਿਵ ਤਾਂ ਚੇਤਨ ਹੈ, ਚੂਹੀ ਕਿਵੇਂ ਚੜ੍ਹ ਗਈ, ਉਸ ਨੇ ਰੋਕਿਆ ਕਿਉਂ ਨਹੀਂ ? ਬਾਲ ਦਇਆ ਨੰਦ ਦੇ ਮਨ ਵਿਚ ਉਠੇ ਕਿੰਤੂ ਕਿ ਜੇ ਸ਼ਿਵ ਆਪਣੇ ਆਪ ਨੂੰ ਚੂਹੀ ਤੋਂ ਨਹੀਂ ਬਚਾ ਸਕਦਾ, ਉਹ ਆਪਣੇ ਭਗਤਾਂ ਦੀ ਰਾਖੀ ਕਿਵੇਂ ਕਰੇਗਾ। ਇਸ ਘਟਨਾ ਨੇ ਉਸ ਨੂੰ ਪਿਤਾ ਪੁਰਖੀ ਧਰਮ ਸ਼ੈਵ ਮੱਤ ਅਤੇ ਮੂਰਤੀ ਪੂਜਾ ਦਾ ਸਦਾ ਲਈ ਵਿਰੋਧੀ ਬਣਾ ਦਿੱਤਾ। ਘਰ ਬਾਰ ਛੱਡ ਕੇ ਉਸਨੇ ਨਵੇਂ ਧਰਮ ਦੀ ਤਲਾਸ਼ ਕੀਤੀ ਅਤੇ ਆਰੀਆ ਸਮਾਜ ਦੀ ਸਥਾਪਨਾ ਕੀਤੀ। ਇਨ੍ਹਾਂ ਧਾਰਮਿਕ ਹਸਤੀਆਂ ਦਾ ਹਵਾਲਾ ਦੇਣ ਦਾ ਭਾਵ ਇਨ੍ਹਾਂ ਦੇ ਮੱਤਾਂ ਦਾ ਸਮਰਥਨ ਕਰਨਾ ਨਹੀਂ ਬਲਕਿ ਇਨ੍ਹਾਂ ਪਿੱਛੇ ਲੁਕੀ ਚੋਣ ਦੀ ਆਜ਼ਾਦੀ ਨੂੰ ਬੁਲੰਦ ਕਰਨਾ ਹੈ। ਜ਼ਮੀਰ ਦੀ ਆਜ਼ਾਦੀ ਦਾ ਮਤਲਬ ਇਕ ਧਰਮ ਛੱਡ ਕੇ ਦੂਜੇ ਨੂੰ ਅਪਨਾਉਣਾ ਵੀ ਨਹੀਂ, ਬਲਕਿ ਬੰਦੇ ਦੀ ਚੇਤਨਾ ਨੂੰ ਖੁੜਾ

(ਬਾਕੀ ਪੰਨਾ 32 ਤੇ)

## ਸ਼ੰਕਾ ਨਵਿਰਤੀ

ਇਕ ਅੰਡੇ ਵਿਚ ਪਲ ਰਿਹਾ ਬੱਚਾ ਜਿਊਂਦਾ ਕਿਵੇਂ ਰਹਿ ਸਕਦਾ ? ਜਦ ਕਿ ਅੰਡਾ ਉਪਰੋਂ ਖੋਲ ਨਾਲ ਪੂਰੀ ਤਰ੍ਹਾਂ ਸੀਲਬੰਦ ਹੁੰਦਾ ਹੈ ਅਤੇ ਉਸ ਵਿਚ ਹਵਾ ਜਾਣ ਲਈ ਕੋਈ ਰਾਹ ਨਹੀਂ ਹੁੰਦਾ। —ਜਗਦੇਵ ਸਿੰਘ ਰਾਮਪੁਰਾ

ਸਰੀਰ ਦੀਆਂ ਸਾਰੀਆਂ ਗਤੀਵਿਧੀਆਂ ਲਈ ਊਰਜਾ ਦੀ ਲੋੜ ਹੁੰਦੀ ਹੈ। ਜੋ ਆਮ ਤੌਰ ਤੇ ਆਕਸੀਜਨ ਤੇ ਊਰਜਾ-ਯੁਕਤ ਖਾਦ ਪਦਾਰਥਾਂ ਦੇ ਮਿਲਣ ਨਾਲ ਪੈਦਾ ਹੁੰਦੀ ਹੁੰਦੀ ਹੈ। ਇਸ ਪ੍ਰਕਿਰਿਆਂ ਨੂੰ ਆਕਸੀ ਸਾਹ ਕ੍ਰਿਆ ਕਹਿੰਦੇ ਹਨ। ਕੁਝ ਖਾਸ ਹਾਲਤਾਂ ਵਿਚ ਇਹ ਊਰਜਾ ਬਗੈਰ ਆਕਸੀਜਨ ਮਿਲਣ ਦੇ ਵੀ ਪੈਦਾ ਹੋ ਸਕਦੀ ਹੈ। ਇਸ ਕਾਰਜ ਲਈ ਆਕਸੀਜਨ ਦੀ ਲੋੜ ਨਹੀਂ ਪੈਂਦੀ। ਇਸ ਨੂੰ ਅਣ-ਆਕਸੀ ਸਾਹ-ਕਿਰਿਆ ਕਹਿੰਦੇ ਹਨ। ਜੀਵ ਦੀ ਸਰਗਰਮੀ ਦੀ ਬਨਿਸਬਤ ਹੀ ਵੱਧ ਜਾਂ ਘੱਟ ਊਰਜਾ ਦੀ ਲੋੜ ਪੈਂਦੀ ਹੈ। ਆਂਡੇ ਵਿਚ ਬੰਦ ਜੀਵ ਦੀ ਬਾਹਰਲੇ ਪ੍ਰਾਣੀ ਨਾਲੋਂ ਸਰੀਰਕ ਸਰਗਰਮੀ ਵੀ ਨਿਗੂਣੀ ਹੁੰਦੀ ਹੈ, ਜਿਸ ਨਾਲ ਉਸ ਨੂੰ ਊਰਜਾ ਦੀ ਘੱਟ ਲੋੜ ਹੁੰਦੀ ਹੈ। ਇਹ ਲੋੜੀਂਦੀ ਊਰਜਾ ਅਣ-ਆਕਸੀ ਪ੍ਰਕਿਰਿਆ ਰਾਹੀਂ ਆਪਣੇ ਆਪ ਪੈਦਾ ਹੁੰਦੀ ਰਹਿੰਦੀ ਹੈ। ਆਂਡਾ ਉਬਲਣ ਬਾਅਦ ਇਸ ਦੇ ਸਫੈਦ ਭਾਗ ਵਿਚ ਪਿਆ ਨਿੱਕਾ ਜਿਹਾ ਟੋਆ ਖੋਲ ਵਿਚ ਮੌਜੂਦ ਹਵਾ ਕਾਰਨ ਨਹੀਂ ਹੁੰਦਾ। ਜਿਵੇਂ ਕਿ ਕਈ ਲੋਕਾਂ ਦਾ ਖਿਆਲ ਹੈ। ਇਸ ਦਾ ਕਾਰਨ ਅੰਡੇ ਅੰਦਰਲੇ ਤਰਲ ਪਦਾਰਥ ਦਾ ਉਬਲਣ ਉਪਰੰਤ ਬਣਿਆ ਠੋਸ ਰੂਪ ਹੀ ਹੈ। ਕਿਉਂਕਿ ਤਰਲ ਦੀ ਘਣਤਾ ਵੱਧ ਹੁੰਦੀ ਹੈ ਤੇ ਠੋਸ ਬਣਨ ਬਾਅਦ ਉਸੇ ਪਦਾਰਥ ਦੀ ਘਣਤਾ ਸੁੰਘੜ ਜਾਂਦੀ ਹੈ ਤੇ ਸਫੈਦੀ ਵਿਚ ਟੋਆ ਜਿਹਾ ਬਣ ਜਾਂਦਾ ਹੈ। ਇਸੇ ਤਰ੍ਹਾਂ ਕੁੱਖ ਵਿਚ ਪਲ ਰਿਹਾ ਬੱਚਾ ਵੀ ਬਿਨਾਂ ਆਕਸੀਜਨ ਦੇ ਜਿਊਂਦਾ ਰਹਿੰਦਾ ਹੈ, ਉਹ ਸਾਹ ਨਹੀਂ ਲੈਂਦਾ ਅਤੇ ਨਾ ਹੀ ਫੇਫੜਿਆਂ ਰਾਹੀਂ ਆਕਸੀਜਨ ਖਿੱਚਦਾ ਹੈ। ਲੋੜੀਂਦੀ ਊਰਜਾ ਪ੍ਰਾਪਤ ਕਰਨ ਲਈ ਉਹ ਆਪਣੀ ਮਾਂ ਦੇ ਖ਼ੂਨ ਉਪਰ ਹੀ ਨਿਰਭਰ ਕਰਦਾ ਹੈ।

ਬਿਨਾਂ ਆਕਸੀਜਨ ਦੇ ਊਰਜਾ ਦੀ ਪੈਦਾਵਾਰ ਪ੍ਰਕਿਰਿਆ ਮਨੁੱਖ ਵਿਚ ਵੀ ਚਲਦੀ ਰਹਿੰਦੀ ਹੈ, ਜੋ ਸਾਹ ਦੇ ਨਾਲ ਨਾਲ ਕੁਝ ਖਾਸ ਹਾਲਤਾਂ ਵਿਚ ਕਾਰਜਸ਼ੀਲ ਹੁੰਦੀ ਹੈ। ਮੁਸ਼ੱਕਤ ਵਾਲਾ ਕੰਮ ਕਰਨ ਲਈ ਵੱਧ ਊਰਜਾ ਦੀ ਲੋੜ ਹੁੰਦੀ ਹੈ। ਸਾਹ ਰਾਹੀਂ ਅੰਦਰ ਜਾ ਰਹੀ ਆਕਸੀਜਨ ਇਸ ਲਈ ਕਾਫੀ ਨਹੀਂ ਹੁੰਦੀ, ਇਸ ਘਾਟ ਨੂੰ ਪੂਰਨ ਲਈ ਅਣ-ਆਕਸੀ ਸਾਹ ਪ੍ਰਕਿਰਿਆ ਚੱਲ ਪੈਂਦੀ ਹੈ ਅਤੇ ਇਸ ਨਾਲ ਊਰਜਾ ਦੀ ਥੁੜ੍ਹ ਪੂਰੀ ਹੋ ਜਾਂਦੀ ਹੈ। ਬੇਸ਼ਕ ਇਸ ਪ੍ਰਕਿਰਿਆ ਦੇ ਕਾਰਜਸ਼ੀਲ ਹੋਣ ਨਾਲ ਸਰੀਰ ਵਿਚ ਤੇਜ਼ਾਬੀ ਮਾਦੇ ਵੀ ਪੈਦਾ ਹੋਣ ਲੱਗ ਪੈਂਦੇ ਹਨ, ਜਿਵੇਂ ਲੈਕਟਿਕ ਐਸਿਡ ਆਦਿ। ਜੋ ਥਕਾਵਟ ਦੇ ਅਨੁਭਵ ਨੂੰ ਜਨਮ ਦਿੰਦਾ ਹੈ। ਆਰਾਮ ਕਰਨ ਅਤੇ ਪਾਣੀ ਦੇ ਲਗਾਤਾਰ ਸੇਵਨ ਨਾਲ ਇਹ ਤੇਜ਼ਾਬ ਖਾਰਜ ਹੋ ਜਾਂਦਾ ਹੈ।

**ਸ਼ੰਕਾ ਨਵਿਰਤਕ—ਡਾ: ਨਵਤੇਜ ਸਿੰਘ**
ਪੈਥੋਲੋਜਿਸਟ, ਮੈਡੀਕਲ ਕਾਲਜ ਫਰੀਦਕੋਟ

(ਪੰਨਾ 31 ਦੀ ਬਾਕੀ)

ਕਰਨ ਅਤੇ ਇਸ ਦੀ ਬੇਬਸੀ ਉਪਰ ਪਲਣ ਵਾਲੇ ਵਿਚਾਰ-ਧਾਰਕ ਕੋਹੜ ਤੋਂ ਉਪਰ ਉਠਣਾ ਹੈ। ਨਿਥਾਵੇਂ ਜਾਂ ਨਿਆਸਰੇ ਬਣ ਕੇ ਕਿਸੇ ਗੁਰੂ ਦੀ ਸ਼ਰਨ ਵਿਚ ਲੱਗਣ ਦੀ ਬਜਾਏ ਆਪਣੇ ਪੈਰਾਂ ਉੱਪਰ ਖੜੇ ਹੋਣਾ ਹੀ ਜ਼ਮੀਰ ਦੀ ਆਜ਼ਾਦੀ ਵੱਲ ਪੁੱਟਿਆ ਗਿਆ ਪਹਿਲਾ ਕਦਮ ਹੈ। ਵਿਗਿਆਨਕ ਨਜ਼ਰੀਏ ਤੋਂ, ਇਸ ਆਜ਼ਾਦੀ ਦੇ ਨਾਂ ਧਰਮਮੁਖੀ ਸਭਿਆਚਾਰ ਅਤੇ ਕਾਨੂੰਨ ਦੇ ਸਾਮਾਂਤਰ ਇਕ ਵਿਲੱਖਣ ਤਰਕਮੁਖੀ ਸਭਿਆਚਾਰ ਅਤੇ ਵਿਧਾਨ ਉਸਾਰਨ ਦੀ ਫੌਰੀ ਲੋੜ ਹੈ।



ਹੱਡ ਬੀਤੀ :

## ਟਾਫੀਆਂ ਵੰਡਦੀ ਕਬਰ

ਬਰਗਾੜੀ ਇਕਾਈ ਵਿਚ ਪੈਂਦੇ ਪਿੰਡ ਰਣ ਸਿੰਘ ਵਾਲੇ ਇਕ ਮੁਸਲਮਾਨ ਦੀ ਕਬਰ ਹੈ। ਲੋਕਾਂ ਵਿਚ (ਅੰਧ) ਵਿਸ਼ਵਾਸ ਹੈ ਕਿ ਬੱਚਿਆਂ ਨੂੰ ਕਬਰ ਤੇ ਨੁਹਾ ਕੇ ਸੋਕੜਾ ਹਟ ਜਾਂਦਾ ਹੈ। ਸ਼ਨੀਵਾਰ ਤੇ ਐਤਵਾਰ ਬੜੀ ਦੂਰੋਂ ਦੂਰੋਂ ਲੋਕ ਆਉਂਦੇ, ਕੋਈ ਬੱਚਾ ਉਧਰ ਖੇਡਣ ਨਾ ਜਾਂਦਾ।

ਸਕੂਲ ਵਿਚ ਜਦੋਂ ਮੈਂ ਫੋਕੇ ਵਹਿਮ ਕਹਾਣੀ ਪੜ੍ਹੀ ਤੇ ਮੇਰੇ ਦਿਲ ਵਿਚੋਂ ਭੂਤਾਂ-ਪ੍ਰੇਤਾਂ ਦਾ ਡਰ ਘਟ ਗਿਆ। ਕਬਰ ਉੱਪਰ ਔਰਤਾਂ ਬੱਚੇ ਨਹਾਉਣ ਵਾਸਤੇ ਕੁੱਜੇ, ਕੈਨੀ ਜਾਂ ਬੋਤਲ ਵਿਚ ਪਾਣੀ ਲੈਕੇ ਆਉਂਦੀਆਂ ਤੇ ਨਹਾਉਣ ਮਗਰੋਂ ਬਰਤਨ ਤੇ ਬੱਚੇ ਦੇ ਕੱਪੜੇ ਕਬਰ ਨਾਲ ਉੱਗੇ ਕਰੀਰ ਉੱਪਰ ਸੁੱਟ ਜਾਂਦੀਆਂ। ਕਈ ਵਹਿਮਣ ਔਰਤਾਂ ਆਪ ਨਹਾ ਕੇ ਆਪਣੇ ਕੱਪੜੇ ਵੀ ਸੁੱਟ ਜਾਂਦੀਆਂ। ਕਰੀਰ ਦੁਆਲੇ ਕੁੱਜੇ ਤੇ ਬੋਤਲਾਂ ਦੇ ਢੇਰ ਵਿਚੋਂ ਕੁਝ ਚੁੱਕਣ ਦੀ ਜੁਅਰਤ ਕਿਸੇ ਨੂੰ ਨਾ ਪੈਂਦੀ। ਕਬਰ ਵਾਲੀ ਸਕੂਲ ਦੀ ਜ਼ਮੀਨ ਹੈ ਅਤੇ ਕਿਸਾਨ ਉਸ ਨੂੰ ਠੇਕੇ ਤੇ ਵਾਹੁੰਦੇ ਬੀਜਦੇ ਹਨ। ਜਦੋਂ ਮੈਂ ਪੰਜਵੀਂ ਵਿਚ ਪੜ੍ਹਦਾ ਸਾਂ ਤੇ ਇਕ ਕਿਸਾਨ ਨੇ ਕਬਰ ਵਾਲੀ ਥਾਂ ਨੂੰ ਵਹਿਕ ਬਣਾਉਣ ਲਈ ਸੋਚਿਆ। ਇਕ ਦਿਨ ਸ਼ਰਾਬ ਪੀ ਕੇ ਉਸ ਨੇ ਪਾਸਿਆਂ ਨੂੰ ਕਰੀਰ ਛਾਂਗ ਦਿੱਤਾ ਤੇ ਵਿਚਾਲੇ ਛੇ ਇੰਚ ਮੋਟਾ ਤੇ ਦਸ ਫੁਟ ਉੱਚਾ ਮੱਢ ਛੱਡ ਦਿਤਾ। ਪਿੰਡ ਵਾਲੇ ਕਹਿ ਰਹੇ ਸਨ ਕਿ ਮੁਸਲਮਾਨ ਫਕੀਰ ਇਹਨਾਂ ਦੀ ਨਾਨੀ ਚੇਤੇ ਕਰਾਊ। ਇਤਫ਼ਾਕ ਵੱਸ ਉਸੇ ਰਾਤ ਉਹਨਾਂ ਦੇ ਇਕ ਆਦਮੀ ਦੀ ਮੌਤ ਹੋ ਗਈ ਤੇ ਦੂਸਰੇ ਦੇ ਘਰ ਵਾਲੀ ਨੂੰ ਖਾਲਿਸਤਾਨੀਆਂ ਨੇ ਮਾਰ ਦਿਤਾ। ਲੋਕਾਂ ਵਿਚ ਕਬਰ ਵਾਲੇ ਮੁਸਲਮਾਨ ਦੀ 'ਸ਼ਕਤੀ' ਦੀ ਦਹਿਸ਼ਤ ਫੈਲ ਗਈ। ਅਸਲ ਵਿਚ ਮਰਨ ਵਾਲਾ ਮਾਨਸਿਕ ਰੋਗੀ ਸੀ ਤੇ ਉਸ ਦੀ ਮੌਤ ਹਾਰਟ ਅਟੈਕ ਨਾਲ ਹੋਈ ਸੀ। ਔਰਤ ਬਦਚਲਣ ਸੀ ਜੋ ਖਾਲਿਸਤਾਨੀਆਂ ਨੇ ਚਿਤਾਵਨੀ ਦੇ ਕੇ ਮਾਰੀ ਸੀ। ਕਬਰ ਵਾਲੇ ਕਰੀਰ ਤੇ ਸ਼ਨੀ, ਐਤਵਾਰ ਨੂੰ ਲੋਕਾਂ ਦਾ ਫਿਰ ਤਾਂਤਾ ਲਗਣਾ ਸ਼ੁਰੂ ਹੋ ਗਿਆ।

ਸੱਤਵੀਂ ਵਿਚ ਪੜ੍ਹਦਿਆਂ ਇਕ ਦਿਨ ਮੈਂ ਸਕੂਲ ਨਾ ਗਿਆ। ਹੱਥ ਤੰਗ ਹੋਣ ਕਰ ਕੇ ਗਾਂਧੀ ਖੱਦਰ ਦੀ ਵਰਦੀ ਘਰਦਿਆਂ ਨੇ ਅਜੇ ਮੈਨੂੰ ਬਣਾਕੇ ਨਹੀਂ ਦਿਤੀ ਸੀ। ਘਰ-ਦਿਆਂ ਦੀ ਮਜਬੂਰੀ ਨੂੰ ਨਾ ਸਮਝਦਿਆਂ ਮੈਂ ਗੁੱਸੇ ਹੋ ਗਿਆ ਤੇ ਸਾਰਾ ਦਿਨ ਘਰ ਨਾ ਆਇਆ। ਮੈਂ ਪੜ੍ਹਾਈ, ਵਰਦੀ ਦੀ ਚਿੰਤਾ ਤੇ ਘਰਦਿਆਂ ਦੇ ਗੁੱਸੇ ਕਾਰਣ ਸਕੂਲ ਦੀ ਕੰਧ ਉਪਰ ਬੇਖ਼ਬਰ ਬੈਠਾ ਰਿਹਾ। ਹਨੇਰਾ ਹੋਣ ਬਾਅਦ ਕਿਸੇ ਦੇ ਪੈਰਾਂ ਦੀ ਆਵਾਜ਼ ਨੇ ਮੈਨੂੰ ਚੌਂਕਾ ਦਿਤਾ ਤੇ ਮੈਂ ਇਕ ਆਦਮੀ ਨੂੰ ਕਬਰ ਵਲ ਜਾਂਦੇ ਵੇਖਿਆ। ਉਹ ਦੋ ਮਿੰਟ ਮਗਰੋਂ ਸਾਫੇ ਵਿਚ ਕੁਝ ਲਪੇਟੀ ਮੇਰੇ ਕੋਲ ਦੀ ਆਪਣੀ ਮੋਟਰ ਵਲ ਚਲਾ ਗਿਆ। ਦੱਬੇ ਪੈਰੀਂ ਮੈਂ ਮੋਟਰ ਕੋਲ ਥੋੜ੍ਹੀ ਦੂਰ ਤੇ ਜਾ ਖੜਾ ਹੋਇਆ ਜਿਥੇ ਇਕ ਹੋਰ ਆਦਮੀ ਚੁੱਲ੍ਹੇ ਉਪਰ ਰੱਖੇ ਪਤੀਲੇ ਹੇਠ ਝੋਕਾ ਡਾਹ ਰਿਹਾ ਸੀ। ਕਬਰ ਵਲੋਂ ਆਏ ਵਿਅਕਤੀ ਨੇ ਸਾਫੇ ਵਿਚੋਂ ਖੋਹਲਕੇ ਪੰਜ ਸੱਤ ਬੋਤਲਾਂ ਕੱਢੀਆਂ ਤੇ ਕੱਢੀ ਹੋਈ ਸ਼ਰਾਬ ਨਾਲ ਬੋਤਲਾਂ ਭਰਨ ਲੱਗਾ। ਇਹਨਾਂ ਨੂੰ ਮੁਸਲਮਾਨ ਕੁਝ ਨਹੀਂ ਕਹਿੰਦਾ? ਤਾਂ ਹੋਰ ਕਿਸੇ ਨੂੰ ਕੀ ਕਰੇਗਾ ? ਇਹ ਸੋਚ ਕੇ ਮੈਂ ਵਾਪਸ ਘਰ ਵਲ ਅਹੁਲਿਆ।

ਉਸ ਘਟਨਾ ਮਗਰੋਂ ਮੈਂ ਕਬਰ ਤੇ ਜਾਣਾ ਤੇ ਬੋਤਲਾਂ ਚੁੱਕ ਕੇ ਫੇਰੀ ਵਾਲੇ ਨੂੰ ਵੇਚਕੇ ਟੌਫੀਆਂ ਖਾ ਲੈਣੀਆਂ। ਔਰਤਾਂ ਦੇ ਨਵੇਂ ਸੂਟ ਚੁੱਕ ਕੇ ਗਰੀਬ ਔਰਤਾਂ ਨੂੰ ਇਹ ਕਹਿ ਕੇ ਦਿੱਤੇ ਕਿ ਇਹ ਵੱਡੀ ਭੈਣ ਦੇ ਭੀੜੇ ਹੋ ਗਏ ਹਨ। ਇਸ ਤਰ੍ਹਾਂ ਕਰਨ ਨਾਲ ਕਿਸੇ ਔਰਤ ਤੇ ਉਸ ਦੇ ਪਰਿਵਾਰ ਦਾ ਕੋਈ ਨੁਕਸਾਨ ਨਾ ਹੋਇਆ ਤੇ ਨਾ ਹੀ ਅੱਜ ਤੱਕ ਉਹ ਕਬਰ ਵਾਲਾ ਪੀਰ ਮੇਰਾ ਕੁਝ ਵਿਗਾੜ ਸਕਿਆ।

**—ਬਸੰਤ ਪੇਂਟਰ, ਰਣ ਸਿੰਘ ਵਾਲਾ**

29 ਜੂਨ ਅੰਗਰੇਜ਼ੀ ਟ੍ਰੀਬਿਊਨ ; ਰਾਜਕੋਟ ਨੇੜੇ ਸਵਾਮੀ ਕੇਸ਼ਵਾਨੰਦ ਉਪਰ ਆਵਦੇ ਆਸ਼ਰਮ ਦੀਆਂ ਨਾਬਾਲਗ ਲੜਕੀਆਂ ਨੂੰ ਛੇੜਨ ਅਤੇ ਜ਼ਬਰਜ਼ਿਨਾਹ ਕਰਨ ਲਈ ਪੁਲਿਸ ਹਿਰਾਸਤ 'ਚ ਲਿਆ ਗਿਆ ਹੈ। ਜਮਨਾ ਨਗਰ ਦੇ ਡੀ.ਐਸ.ਪੀ. ਮਿਸਟਰ ਛਾ ਅਨੁਸਾਰ ਸੁਆਮੀ ਵਿਰੁਧ ਅਜਿਹੇ 10 ਹੋਰ ਕੇਸ ਦਾਇਰ ਹੋਏ ਹਨ। ਕੋਈ ਵੀ ਵਕੀਲ ਉਸ ਕੁਕਰਮੀ ਦੇ ਕੇਸ ਲੜਨ ਨੂੰ ਤਿਆਰ ਨਹੀਂ ਹੋਇਆ। ਆਮਦਨਕਰ ਵਿਭਾਗ ਨੇ ਸੁਆਮੀ ਦੇ ਪੰਦਰਾਂ ਬੈਂਕਾਂ ਦੇ ਖ਼ਾਤੇ ਸੀਲ ਕਰ ਲਏ ਹਨ ਜੋ ਉਸ ਦੇ ਦੁਆਰਕਾ, ਜਮਨਾ ਨਗਰ ਅਤੇ ਬਿਹਾਰ ਵਿਚ ਚਲ ਰਹੇ ਟਰੱਸਟਾਂ ਦੇ ਨਾਂ ਹਨ।

# ਖ਼ਬਰ ਹੈ ਕਿ :

## ਜੈ ਬਜਰੰਗ ਬਲੀ

17 ਸਤੰਬਰ 94—ਅੰਗਰੇਜ਼ੀ ਟ੍ਰੀਬਿਊਨ : ਚੰਡੀਗੜ੍ਹ ਦੇ ਮਦਨ ਲਾਲ ਸਪਾਟੂ ਨੇ ਅਖ਼ਬਾਰ ਦੇ ਨਾਂ ਇਕ ਖ਼ਬਰ 'ਚ ਦਸਿਆ ਕਿ ਇਕ ਸਰਦੇ ਪੁਜਦੇ ਵਪਾਰੀ ਬਾਬੂ ਰਾਮ ਨੇ ਇਕ ਮਾਰੂਤੀ ਖਰੀਦੀ, ਪਰੰਤੂ ਉਹ ਆਵਦੀ ਦੁਕਾਨ ਉੱਪਰ ਇਸ ਡਰੋਂ ਪੈਦਲ ਜਾਂਦਾ ਰਿਹਾ ਕਿ ਬੇਧਿਆਨੀ ਵਿਚ ਉਸ ਦੀ ਕਾਰ ਚੋਰੀ ਨਾ ਹੋ ਜਾਵੇ। ਪਰਿਵਾਰ ਨੇ ਉਸ ਦੇ ਆਉਣ ਜਾਣ ਲਈ ਇਕ ਜੰਦਰੇ ਵਾਲਾ ਹੀਰੋ ਹਾਂਡਾ ਮੋਟਰ ਸਾਈਕਲ ਖਰੀਦ ਲਿਆਂਦਾ। ਉਸ ਨੂੰ ਚਲਾਉਣ ਤੇ ਜਿੰਦਰਾ ਲਾਉਣਾ ਸਿਖਾਇਆ ਗਿਆ। ਪਹਿਲੇ ਪਰਿਵਾਰ ਵਲੋਂ ਉਸ ਨੂੰ ਸ਼ਾਨਦਾਰ ਵਿਦਾਇਗੀ ਦਿੱਤੀ।

ਪੈਦਲ ਆਉਣ ਦੀ ਆਦਤ ਕਾਰਨ, ਬਾਬੂ ਰਾਮ ਮੋਟਰ ਸਾਈਕਲ ਉੱਥੇ ਹੀ ਭੁੱਲ ਆਇਆ ਤੇ ਘਰ ਪੈਦਲ ਹੀ ਆ ਗਿਆ। ਜਦੋਂ ਘਰਦਿਆਂ ਨੇ ਪੁੱਛਿਆ ਤਾਂ ਉਸ ਨੇ ਆਵਦੇ ਆਪ ਨੂੰ ਲਾਹਨਤ ਪਾਈ ਦੱਸਿਆ ਕਿ ਉਹ ਸਕੂਟਰ ਦੇ ਜਿੰਦਰੇ ਵਿਚ ਹੀ ਚਾਬੀ ਛੱਡ ਆਇਆ ਹੈ। ਬੇਭਰੋਸਗੀ ਨਾਲ ਸਾਰਾ ਟੱਬਰ ਮਾਰੂਤੀ ਤੇ ਬੈਠ ਕੇ ਸਕੂਟਰ ਲੈਣ ਲਈ ਚੱਲ ਪਿਆ।

ਸਕੂਟਰ ਥਾਂ ਸਿਰ ਖੜ੍ਹਾ ਦੇਖ ਕੇ ਉਨ੍ਹਾਂ ਦੇ ਸਾਹ ਵਿਚ ਸਾਹ ਆਇਆ। ਬਾਬੂ ਰਾਮ ਨੇ ਹਨੂਮਾਨ ਮੰਦਰ 'ਚ ਸੁੱਖ ਦੇਣ ਬਾਰੇ ਫੈਸਲਾ ਕੀਤਾ। ਮੰਗਲਵਾਰ ਹੋਣ ਕਾਰਨ, ਮਦਰ 'ਚ ਕਾਫੀ ਭੀੜ ਸੀ। ਉਨ੍ਹਾਂ ਨੇ ਮੰਦਰ ਦੇ ਗੇਟ ਦੇ ਕੋਲ ਹੀ ਮੋਟਰ ਸਾਈਕਲ ਖੜ੍ਹੀ ਕੀਤੀ ਅਤੇ ਪ੍ਰਸ਼ਾਦ ਚੜ੍ਹਾਉਣ ਅੰਦਰ ਚਲੇ ਗਏ। ਜਦੋਂ ਬਾਹਰ ਆਏ ਤਾਂ ਮੋਟਰ ਸਾਈਕਲ ਗਾਇਬ ਸੀ।

---

(ਪੰਨਾ 35 ਦੀ ਬਾਕੀ)

✠ 'ਤਰਕਸ਼ੀਲ' ਦਾ ਟਾਈਟਲ ਬੇ-ਹੱਦ ਪਸੰਦ ਆਇਆ। ਤਰਕਸ਼ੀਲ ਵਾਕਯ ਹੀ ਦਿਮਾਗ ਰੂਪੀ ਜਿੰਦੇ ਲਈ ਚਾਬੀ ਦਾ ਰੋਲ ਕਰ ਰਿਹਾ ਹੈ। ਇਸ ਵਾਰ ਤਾਂ ਤੁਸੀਂ ਸਾਡੇ ਸਾਰੇ ਗਿਲੇ ਸ਼ਿਕਵੇ ਦੂਰ ਕਰ ਦਿੱਤੇ ਹਨ। ਮੀਟ ਖਾਣ ਵਾਲਾ ਆਰਟੀਕਲ ਲੇਖਕ ਨੇ ਵਧੀਆ ਦਲੀਲਾਂ ਦੇ ਕੇ ਲਿਖਿਆ ਹੈ। ਪਰ 'ਆਓ ਅਨ੍ਹੇਰਾ ਛੱਡੀਏ' ਕਹਾਣੀ ਦੀ ਸਮਝ ਨਹੀਂ ਬਣਦੀ। ਲਘੂ ਨਾਟਕ ਵੀ ਲਿਖਿਆ ਕਰੋ।

ਰਾਕੇਸ਼ ਕੁਮਾਰ ਤਰਕਸ਼ੀਲ, ਨੰਗਲ ਟਾਊਨਸ਼ਿਪ, ਰੋਪੜ। ਪ੍ਰੋ: ਜਸਵਿੰਦਰ ਸਿੰਘ, ਈਸੜੂ ਲੁਧਿਆਣਾ ਚੌਧਰੀ ਪਵਨ ਕੁਮਾਰ ਰੱਤੋ, ਫਤਿਹਗੜ੍ਹ ਸਾਹਿਬ।

✠ ਤਰਕਸ਼ੀਲ ਸੁਸਾਇਟੀ ਪੰਜਾਬ ਜੋ ਲੋਕਾਂ ਲਈ ਕੰਮ ਕਰਦੀ ਹੈ ਅਤੇ ਉਹਨਾਂ ਨੂੰ ਵਹਿਮਾਂ-ਭਰਮਾਂ, ਭੂਤਾਂ-ਪ੍ਰੇਤਾਂ, ਪਾਖੰਡੀ ਸਾਧੂ ਸੰਤਾਂ ਦੇ ਜੰਜਾਲ 'ਚੋਂ ਛੁਟਕਾਰਾ ਦਵਾਉਂਦੀ ਹੈ ਦਾ ਸਾਰਾ ਕੰਮ ਬਹੁਤ ਹੀ ਸ਼ਲਾਘਾਯੋਗ ਹੈ ਅਜੇ ਇਹ ਲੜਾਈ ਪੜ੍ਹੇ ਲਿਖੇ ਵਰਗ ਤੱਕ ਹੀ ਸੀਮਤ ਹੈ ਆਮ ਲੋਕਾਂ ਤੱਕ ਜਾਣ ਲਈ ਅਜੇ ਇਸਨੂੰ ਹੋਰ ਗੰਭੀਰ ਸੰਘਰਸ਼ ਦੀ ਲੋੜ ਹੈ। ਜੋ ਜੋਤਿਸ਼ੀ ਗੁੰਮਰਾਹਕੁੰਨ ਪ੍ਰਚਾਰ ਲਈ ਲੋਕਾਂ ਦੇ ਪੈਸੇ ਦੀ ਉਨ੍ਹਾਂ ਦੇ ਹੀ ਖ਼ਿਲਾਫ ਵਰਤੋਂ ਕਰਦੇ ਹਨ। ਸੁਸਾਇਟੀ ਨੂੰ ਵੀ ਅਜਿਹੇ ਫੰਡ ਸਰਦੇ ਪੁਜਦੇ ਲੋਕਾਂ ਤੋਂ ਲੈ ਕੇ ਅਖ਼ਬਾਰਾਂ ਆਦਿ ਵਿਚ ਆਪਣੇ ਇਸ ਲੋਕ ਪੱਖੀ ਪ੍ਰਚਾਰ ਵਿਚ ਵਰਤਨ ਲਈ ਗੁਰੇਜ਼ ਨਹੀਂ ਕਰਨਾ ਚਾਹੀਦਾ।

ਇੰਜੀਨੀਅਰ ਬਲਵਿੰਦਰ ਸਿੰਘ ਲੁਧਿਆਣਾ।

✠ ਤਰਕਸ਼ੀਲ ਕਿਤਾਬਾਂ ਦਾ ਵੇਰਵਾ ਅਤੇ ਪਾਖੰਡੀ ਸਾਧਾਂ ਸੰਤਾਂ ਨੂੰ ਚੈਲਿੰਜ ਕਰਨ ਵਾਲੀਆਂ 23 ਸ਼ਰਤਾਂ 'ਤਰਕਸ਼ੀਲ' ਦੇ ਆਖ਼ਰੀ ਪੰਨੇ ਤੇ ਸਮੇਂ-ਸਮੇਂ ਛਾਪਦੇ ਰਹਿਣਾ ਚਾਹੀਦਾ ਹੈ। ਸੁਖਦਿਆਲ ਚੇਤਰਪੁਰਾ ਅੰਮ੍ਰਿਤਸਰ।

✠ ਭੂਤ-ਪ੍ਰੇਤ, ਪੁਨਰ-ਜਨਮ ਨੂੰ ਛੱਡਕੇ,<br>
ਵਿਗਿਆਨ ਦੇ ਰਸਤੇ ਪਾਇਆ,<br>
ਤਰਕਸ਼ੀਲ ਤੇਰੇ ਗਬਤੇ ਨੇ।<br>
ਕੀ ਸਹੀ, ਕੀ ਗਲਤ,<br>
ਪਰਖ ਕਰਨ ਦੇ ਕਾਬਲ ਬਣਾਇਆ<br>
ਤਰਕਸ਼ੀਲ ਤੇਰੇ ਗਬਤੇ ਨੇ।<br>
ਤਰਕਸ਼ੀਲ ਬਣਨ ਲਈ,<br>
ਤਰਕਸ਼ੀਲ ਸਾਹਿਤ ਪੜਾਇਆ,<br>
ਤਰਕਸ਼ੀਲ ਤੇਰੇ ਗਬਤੇ ਨੇ।

ਬਲਦੇਵ 'ਸੱਬਾ' ਮਹਿਮਾ ਚੱਕ।

✠ ਸਤੰਬਰ-ਅਕਤੂਬਰ ਅੰਕ ਵਿਚ ਮੀਟ-ਖਾਣ ਸਬੰਧੀ ਲੇਖ ਨੇ ਤਰਕਸ਼ੀਲ ਨਜ਼ਰੀਆ ਪੇਸ਼ ਕੀਤਾ ਹੈ। ਡੇਰਾ ਬੱਸੀ ਵਿਖੇ ਕੱਟੜ-ਪੰਥੀ ਲੋਕਾਂ ਵਲੋਂ ਮੀਟ-ਪਲਾਂਟ ਸਬੰਧੀ ਜੋ ਬਾਵੇਲਾ ਮਚਾਇਆ ਗਿਆ ਉਹ ਸਮੇਂ ਦੀ ਨਜ਼ਾਕਤ ਨੂੰ ਨਹੀਂ ਪਛਾਣਦੇ ਤੇ ਨਾਂ ਹੀ ਖੇਤੀਬਾੜੀ ਨਾਲ ਸਬੰਧਤ ਹਨ। ਬੇਲੋੜੇ ਪਸ਼ੂਆਂ ਤੋਂ ਕਿਸਾਨਾਂ ਨੂੰ ਇਸ ਤਰ੍ਹਾਂ ਆਮਦਨ ਵੀ ਤਾਂ ਹੋ ਸਕਦੀ ਹੈ। 'ਠੀਕ ਫੈਸਲਾ ਕਿਵੇਂ ਕਰੀਏ' ਜਿਹੇ ਮਨੋ-ਵਿਗਿਆਨ ਲੇਖ ਤੁਸੀਂ ਹਰ ਅੰਕ ਵਿਚ ਦਿੰਦੇ ਰਿਹਾ ਕਰੋ। ਇਸ ਅੰਕ ਲਈ ਤੁਸੀਂ ਤੇ ਸਟਾਫ ਵਧਾਈ ਦੇ ਹੱਕਦਾਰ ਹੋ।

ਜਗਰੂਪ ਸਿੰਘ 'ਤਰਕਸ਼ੀਲ' ਬਾਂਦੇਵਾਲਾ।

✠ ਇਸ ਵਾਰ ਦਾ ਸਤੰਬਰ-ਅਕਤੂਬਰ ਅੰਕ ਕਿਤੇ ਨਾਲੋਂ ਵਧੇਰੇ ਸਲਾਹੁਣਯੋਗ ਰਿਹਾ। ਲੇਖ 'ਫੈਸਲਾ ਕਿਵੇਂ ਕਰੀਏ' ਅਤੇ ਮੀਟ ਖਾਣਾ ਬਹੁਤ ਪਸੰਦ ਆਏ। ਪੱਥਰੀ ਕੱਢਣ ਵਾਲੇ ਬਾਬਿਆਂ ਅਤੇ ਅਜਿਹੇ ਹੋਰ ਪਖੰਡੀਆਂ ਦੇ ਪਰਦੇ ਫਾਸ਼ ਕਰਕੇ ਤੁਸੀਂ ਲੋਕਾਂ ਦੀ ਠੀਕ ਸੇਵਾ ਕਰ ਰਹੇ ਹੋ।

ਰਵਿੰਦਰ ਨੰਗਲ, ਮੁਹਾਲੀ। ਸੋਹਣ ਸਿੰਘ, ਵਿਕਾਸ ਅਫਸਰ (ਐਲ. ਆਈ. ਸੀ.) ਗਨੌਰ (ਰਾਜਪੁਰਾ)।



# ਸੰਪਾਦਕ ਦੀ ਡਾਕ

✠ ਮੈਂ ਵੀ ਪੰਜਾਬ ਤੋਂ ਦੂਰ ਬੈਠਾ ਪੰਜਾਬੀ ਚਿੰਤਕ ਹਾਂ। ਤੁਹਾਡੇ ਤਰਕਸ਼ੀਲ ਉਪਰਾਲਿਆਂ ਬਾਰੇ ਪੰਜਾਬ ਤੋਂ ਆਈਆਂ ਖ਼ਬਰਾਂ ਅਕਸਰ ਪੜ੍ਹਦਾ ਹੀ ਰਹਿੰਦਾ ਹਾਂ। ਤਰਕ-ਸ਼ੀਲ ਰਸਾਲੇ ਦੇ ਸਾਰੇ ਅੰਕ ਭੇਜਕੇ ਧੰਨਵਾਦੀ ਬਣਾਉਣਾ। ਮੇਰੀ ਤੁਹਾਡੇ ਸਾਹਿਤ ਬਾਰੇ ਪੜ੍ਹਨ ਦੀ ਬਹੁਤ ਇੱਛਾ ਹੈ।

ਡਾ: ਕ੍ਰਿਸ਼ਨ ਕੁਮਾਰ ਰੱਤੂ

✠ ਤਰਕਸ਼ੀਲ ਨੂੰ ਮਾਸਿਕ ਕਰੋ ਜਾਂ ਇਸ ਦੇ ਪੇਜਾਂ ਦੀ ਗਿਣਤੀ 0 ਕਰ ਦਿਓ, ਦੋ ਮਹੀਨੇ ਦੀ ਉਡੀਕ ਬਹੁਤ ਔਖੀ ਹੈ।

ਅਸ਼ੋਕ ਕੁਮਾਰ ਚਾਉਕੇ (ਬਠਿੰਡਾ), ਚਰਨਜੀਤ ਚਾਨਾ ਨੰਗਲ ਕਲਾਂ (ਮਾਨਸਾ), ਰਵਿੰਦਰ ਸਿੰਘ ਪਿੰਡ ਬਾਸੀ (ਅਨੰਦਪੁਰ ਸਾਹਿਬ), ਦਰਸ਼ਨ ਗੋਇਲ ਪੱਤਰਕਾਰ (ਬਾਘਾਪੁਰਾਣਾ)<br>
ਸਾਰੇ ਮੈਂਬਰ ਰੇਲ ਕੋਚ ਫੈਕਟਰੀ, (ਕਪੂਰਥਲਾ)<br>
ਤੇਜ .ਸਿੰਘ ਸਾਬਕਾ ਪੰਚ ਚਾਉਕੇ, (ਬਠਿੰਡਾ)<br>
ਸੁਖਦਿਆਲ ਸਿੰਘ ਚੇਤਨਪੁਰਾ, (ਅੰਮ੍ਰਿਤਸਰ)<br>
ਜਗਰੂਪ 'ਤਰਕਸ਼ੀਲ' ਬਾਂਦੇਵਾਲਾ, (ਫਰੀਦਕੋਟ)<br>
ਅਤੇ ਹੋਰ ਬਹੁਤ ਸਾਰੇ ਮਿੱਤਰ<br>
ਨੌਰੰਗ ਸਿੰਘ 'ਗਿੱਲ' ਦੁਪਾਲ, ਮੱਖਣ ਡੀ. ਜੀ. ਕੋਰੇਅਣਾ (ਤਲਵੰਡੀ ਸਾਬੋ)

✠ ਤੁਹਾਡੀਆਂ ਕਾਮਯਾਬੀਆਂ ਅਤੇ ਪ੍ਰਾਪਤੀਆਂ ਤੋਂ ਅਸੀਂ ਬੇਹੱਦ ਖੁਸ਼ ਹਾਂ। ਤਰਕਸ਼ੀਲ ਲਹਿਰ ਦੇ ਕਾਇਲ ਹਾਂ। 'ਤਰਕਸ਼ੀਲ' ਰਸਾਲਾ ਘਰ ਘਰ ਪੁਜੇ। ਛਾਪੇ ਵਿਚ ਹਅਜੇ ਵੀ ਗਲਤੀਆਂ ਆ ਰਹੀਆਂ ਹਨ।

ਕੁਮਾਰੀ ਸਪਿੰਦਰ ਕਾਕਾ, ਲੱਲੀਆਂ ਕਲਾਂ (ਜਲੰਧਰ)

✠ 'ਤਰਕਸ਼ੀਲ' ਵਿਚਲੀਆਂ ਰਚਨਾਵਾਂ ਬਹੁਤ ਹੀ ਜਾਣਕਾਰੀ ਭਰਪੂਰ ਹੁੰਦੀਆਂ ਹਨ। ਅਨਪੜ੍ਹ ਅਤੇ ਘੱਟ ਪੜ੍ਹੇ ਲੋਕਾਂ ਵਾਸਤੇ ਮੈਗਜ਼ੀਨ ਜਗਦੀ ਮਸਾਲ ਦਾ ਕੰਮ ਕਰ ਰਿਹਾ ਹੈ, ਮਹਾਨ ਵਿਗਿਆਨੀਆਂ ਅਤੇ ਅਗਾਂਹਵਧੂ ਲੇਖਕਾਂ ਦੀਆਂ ਜੀਵਨੀਆਂ ਛਾਪਕੇ ਇਸ ਵਿਚ ਹੋਰ ਵਾਧਾ ਕਰੋ। ਇਸ ਦੀ ਬਾਹਰੀ ਦਿੱਖ ਬਹਤ ਸੁਥਰੀ ਹੈ, ਪਰੂਫ ਦੀਆਂ ਗਲਤੀਆਂ ਅਜੇ ਵੀ ਰੜਕਦੀਆਂ ਹਨ।

—ਇੰਦਰਜੀਤ ਸਿੰਘ ਮੁਹਾਲੀ, (ਰੋਪੜ)

✠ ਜੇ ਹਰ ਆਦਮੀ ਤਰਕਸ਼ੀਲ ਸੁਸਾਇਟੀ ਦੇ ਕਦਮਾਂ ਤੇ ਚਲੇ ਤਾਂ ਜਿਥੇ ਉਹ ਜ਼ਿੰਦਗੀ ਦੀਆਂ ਮੁਸੀਬਤਾਂ ਦਾ ਟਾਕਰਾ ਕਰਨ ਦੇ ਸਮਰਥ ਹੋ ਜਾਂਦਾ ਹੈ ਉਥੇ ਕਿਸੇ ਤੋਂ ਧੋਖਾ ਵੀ ਨਹੀਂ ਖਾਂਦਾ।

✠ ਮੈਨੂੰ ਨਾਵਲ ਤੇ ਹੋਰ ਕਿਤਾਬਾਂ ਪੜ੍ਹਨ ਦਾ ਬਹੁਤ ਸ਼ੌਕ ਹੈ। ਜਿਸ ਦਿਨ ਤੋਂ 'ਤਰਕਸ਼ੀਲ' ਰਸਾਲਾ ਪੜ੍ਹਨਾ ਸ਼ੁਰੂ ਕੀਤਾ ਹੈ ਇਸ ਸਮੇਂ ਤੋਂ ਹੋਰ ਊਟਪਟਾਂਗ ਪੜ੍ਹਨਾ ਹੀ ਛੱਡ ਦਿੱਤਾ ਹੈ ਅਤੇ ਸੋਚਿਆ ਕਿ ਕਿਹੜੀ ਭਟਕਣ ਵਿਚ ਪਿਆ ਰਿਹਾ ਹਾਂ। ਹੁਣ ਤਾਂ 'ਤਰਕਸ਼ੀਲ' ਰਸਾਲੇ ਤੇ ਸਾਹਿਤ ਦਾ ਸ਼ੌਦਾਈ ਹੋ ਗਿਆ ਹਾਂ। ਮੈਨੂੰ ਸਮਝ ਪੈ ਗਈ ਹੈ ਕਿ ਅਸਲ ਮੈਂ ਕੀ ਹਾਂ ? 'ਤਰਕਸ਼ੀਲ' ਚਾਨਣ ਵੰਡਦਾ ਹੀ ਰਹੇ।

ਲਾਸ ਨਾਇਕ, ਗੁਰਮੇਲ ਸਿੰਘ

✠ ਸਤੰਬਰ-ਅਕਤੂਬਰ ਅੰਕ ਬੇ-ਹੱਦ ਪਸੰਦ ਆਇਆ। ਸੰਪਾਦਕ ਜੀ, ਮੀਟ ਖਾਣਾ-ਇਕ ਤਰਕਸ਼ੀਲ ਨਜ਼ਰੀਆ, ਫੈਸਲਾ ਕਿਵੇਂ ਕਰੀਏ ਆਦਿ ਆਰਟੀਕਲ ਤਾਂ ਬਹੁਤ ਹੀ ਕਾਬਲੇ ਤਾਰੀਫ ਸਨ।

ਹਰਜਿੰਦਰ ਸਿੰਘ ਸਿੱਧੂ, ਹਰਪ੍ਰੀਤ ਸਿੰਘ ਸੰਧੂ, ਹਰਪਾਲ ਸਿੰਘ 'ਮੌੜ', ਬੀ. ਕਾਮ. ਫਾਈਨਲ ਸਰਕਾਰੀ ਬਰਜਿੰਦਰਾ ਕਾਲਜ, ਫਰੀਦਕੋਟ

✠ ਅੱਜ ਦੇ ਵਿਗਿਆਨਿਕ ਯੁੱਗ ਵਿਚ ਹਿੰਦੋਸਤਾਨ ਵਰਗੇ ਅੰਧ-ਵਿਸ਼ਵਾਸੀ ਮੁਲਕ ਵਿਚ ਤੁਸੀਂ ਸਹੀ ਮਾਹਨਿਆਂ ਵਿਚ ਮਨੁੱਖਤਾ ਦੀ ਸੇਵਾ ਕਰ ਰਹੇ ਹੋ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਜ਼ੋਰਦਾਰ ਹੰਭਲਿਆਂ ਸਦਕਾ ਪੜ੍ਹੇ ਲਿਖੇ ਨੌਜਵਾਨਾਂ ਦੀ ਸੋਚ ਵਿਚ ਆ ਰਹੀ ਤਬਦੀਲੀ ਸਪੱਸ਼ਟ ਦਿਸਣ ਲੱਗ ਪਈ ਹੈ। ਵਿਗਿਆਨ ਦੇ ਪਸਾਰੇ ਨਾਲ ਇਹ ਜੋਤ ਹੋਰ ਉੱਚੀ ਹੋ ਬਲੇਗੀ।

ਸਤਨਾਮ ਸਿੰਘ, ਊਨਾ (ਹਿਮਾਚਲ ਪ੍ਰਦੇਸ਼)

✠ ਸਤੰਬਰ ਅਕਤੂਬਰ ਅੰਕ ਪੜ੍ਹਕੇ ਮਨ ਬਹੁਤ ਖੁਸ਼ ਹੋਇਆ ਹੈ। ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸ਼ਲਾਘਾ-ਯੋਗ ਕੰਮ ਤੇ ਪਹਿਲਾਂ ਹੀ ਅਖ਼ਬਾਰਾਂ ਵਿਚ ਪੜ੍ਹਦਾ ਰਿਹਾ ਹਾਂ ਪਰ ਤਰਕਸ਼ੀਲ ਨੂੰ ਜਲੰਧਰ ਤੋਂ ਪ੍ਰਾਪਤ ਕਰਕੇ ਤੁਹਾਡੀ ਸਾਹਿਤਕ ਖੇਤਰ ਵਿਚਲੀ ਦੇਣ ਬਾਰੇ ਵੀ ਜਾਣਕਾਰੀ ਮਿਲੀ।

—ਸਤਨਾਮ ਸਿੰਘ, ਸਾਇੰਸ ਮਾਸਟਰ, ਭੈਣੀ ਮੀਆਂ ਖਾਂ, ਗੁਰਦਾਸਪੁਰ

(ਬਾਕੀ ਪੰਨਾ 34 ਦੇਖੋ)

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ: 4/93 ਐਡੀਟਰ (ਪੰਜਾਬ) ਚੰਡੀਗੜ੍ਹ : 17-1-94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

ਅੰਕ ਨੰ: 18 ਜਿਲਦ—4 ਨਵੰਬਰ/ਦਸੰਬਰ 94 ਰਜਿ: ਨੰ: 35/AC/91/FL

# ਭਲੂਰ ਪਿੰਡ ਨੇ 'ਵੱਡੇ' ਕਰਨ ਦੀ ਰਸਮ ਬੰਦ ਕੀਤੀ

ਕੋਟਕਪੂਰਾ (ਫਰੀਦਕੋਟ) ਤੋਂ ਕੁੱਝ ਕਿਲੋਮੀਟਰ ਦੀ ਦੂਰੀ ਤੇ ਸਥਿਤ ਪਿੰਡ ਭਲੂਰ ਦੇ ਲੋਕਾਂ ਨੇ 'ਵੱਡੇ' ਕਰਨ ਦੀ ਰਸਮ ਤੇ ਪਾਬੰਧੀ ਲਾ ਕੇ ਬਹੁਤ ਹੀ ਅਹਿਮ ਅਤੇ ਤਰਕ-ਸ਼ੀਲ ਫੈਸਲਾ ਕੀਤਾ ਹੈ। ਇਸ ਲਈ ਸਮੁੱਚੇ ਪਿੰਡ ਦੇ ਲੋਕ ਅਤੇ ਪੰਚਾਇਤ ਵਧਾਈ ਦੇ ਪਾਤਰ ਹਨ।

ਪਿੰਡ ਦੇ ਸਰਪੰਚ ਸ: ਬੂਟਾ ਸਿੰਘ ਦੀ ਅਗਵਾਈ ਹੇਠ ਪਿੰਡ ਦੇ ਸਾਰੇ ਲੋਕਾਂ ਦਾ ਇਕੱਠ ਕੀਤਾ ਗਿਆ। ਜਿਸ ਵਿਚ ਸਾਰੇ ਪੰਚਾਇਤ ਮੈਂਬਰਾਂ ਤੋਂ ਇਲਾਵਾ, ਉਥੋਂ ਦੀ ਨੌਜਵਾਨ ਸਭਾ ਅਤੇ ਖੇਤ ਮਜ਼ਦੂਰ ਸਭਾ ਨੇ ਵੀ ਇਸ ਅਗਾਂਹਵਧੂ ਅਤੇ ਬੇਲੋੜੇ ਖਰਚਾਂ ਤੋਂ ਬਚਣ ਵਾਲੀ ਕਾਰਵਾਈ ਵਿਚ ਭਰਵਾਂ ਹਿੱਸਾ ਲਿਆ। ਸਭ ਨੇ ਸਰਬਸੰਮਤੀ ਨਾਲ ਪਿੰਡ ਵਿਚ ਕਿਸੇ ਵੀ ਬਜ਼ੁਰਗ ਦੀ ਮੌਤ ਉੱਪਰ ਲੱਡੂ ਜਲੇਬੀਆਂ ਜਾਂ ਅਜਿਹੇ ਹੋਰ ਅਡੰਬਰ ਕਰਨ ਤੇ ਸਖਤ ਪਾਬੰਦੀ ਲਾ ਦਿੱਤੀ ਅਤੇ ਅਜਿਹਾ ਕਰਨ ਵਾਲੇ ਨੂੰ ਜ਼ੁਰਮਾਨਾ ਨਿਸ਼ਚਿਤ ਕੀਤਾ ਗਿਆ ਹੈ। ਜਿਸ ਤਰ੍ਹਾਂ ਕਿ ਪਿੰਡਾਂ ਵਿਚ ਰਵਾਇਤ ਹੁੰਦੀ ਹੈ ਕਿ ਕਿਸੇ ਬਜ਼ੁਰਗ ਦੀ ਮੌਤ ਉੱਪਰ 'ਵੱਡਾ' ਕਰਕੇ ਘਰ ਘਰ ਮਠਿਆਈ ਭੇਜਣ ਦਾ ਰਿਵਾਜ਼ ਚਲਦਾ ਆ ਰਿਹਾ ਹੈ। ਕਿਸੇ ਗਰੀਬ ਪ੍ਰੀਵਾਰ ਲਈ ਅਜਿਹਾ ਕਰਨਾ ਮੁਸ਼ਕਲ ਹੋ ਜਾਂਦਾ ਹੈ ਅਤੇ ਉਹ ਮਜ਼ਬੂਰੀ ਹਿੱਤ ਵਿਆਜ ਤੇ ਰੁਪਏ ਲੈ ਕੇ ਅਜਿਹਾ ਕਰਕੇ ਆਪਣੀ 'ਇੱਜ਼ਤ' ਬਣਾਈ ਰੱਖਣ ਦਾ ਭਰਮ ਪਾਲਦਾ ਹੈ। ਹੁਣ ਇਸ ਫੈਸਲੇ ਨਾਲ ਪਿੰਡ ਦੇ ਲੋਕਾਂ ਨੂੰ ਰਾਹਤ ਮਿਲੀ ਹੈ, ਜ਼ੁਰਮਾਨੇ ਵਜੋਂ ਵਸੂਲੀ 10,000 ਰਾਸ਼ੀ ਪੰਚਾਇਤ ਫੰਡ ਵਿਚ ਜਮ੍ਹਾਂ ਹੋਵੇਗੀ। ਘੱਟ ਮਕਾਣਾ ਲਿਜਾਣ ਦਾ ਵੀ ਫੈਸਲਾ ਕੀਤਾ ਗਿਆ।

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਜਿੱਥੇ ਭਲੂਰ ਦੇ ਲੋਕਾਂ ਦੀ ਇਸ ਪਹਿਲ ਕਦਮੀ ਦੀ ਸ਼ਲਾਘਾ ਕਰਦੀ ਹੈ ਉਥੇ ਪੰਜਾਬ ਦੇ ਸਾਰੇ ਲੋਕਾਂ ਨੂੰ ਇਸ ਤਰ੍ਹਾਂ ਦੇ ਫੈਸਲੇ ਲੈਣ ਦੀ ਅਪੀਲ ਕਰਦੀ ਹੈ ਅਤੇ ਵੇਲਾ ਵਿਹਾ ਚੁਕੀਆਂ ਰਸਮਾਂ ਨੂੰ ਛੱਡ ਕੇ ਆਧੁਨਿਕ ਜ਼ਿੰਦਗੀ ਦੇ ਹਾਣ ਦਾ ਬਣਨ ਦੀ ਕਾਮਨਾ ਕਰਦੀ ਹੈ।

—ਸੰਪਾਦਕ



BOOK-POST

If Undelivered, Please Return to :

TARKSHEEL

Post Box No. 22

BARNALA—148101.

PRINTED MATTER

To.............................................

...............................................

...............................................

ਤਰੱਕੀ ਮਨੁੱਖ ਦੀ ਕੁਦਰਤ ਨਾਲ ਟੱਕਰ ਦਾ ਸਿੱਟਾ ਹੈ

— ਸ਼ਹੀਦ ਭਗਤ ਸਿੰਘ